# ਸ਼ਹੀਦੀ ਜੋਤਾਂ



ਪ੍ਰਕਾਸ਼ਕ—ਮੇਹਰ ਸਿੰਘ ਐਂਡ ਸਨਜ਼
ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਮੁਰਦੇ ਦਿਲਾਂ ਵਿਚ ਸਿਖੀ ਜੋਸ਼ ਭਰਨ ਵਾਲੀ

ਧਾਰਮਿਕ ਕਵਿਤਾਵਾਂ ਦੀ ਨਵੀਂ ਪੁਸਤਕ

# ਸ਼ਹੀਦੀ ਜੋਤਾਂ

ਇਸ ਪੁਸਤਕ ਵਿਚ ਉਹਨਾਂ ਸਿਦਕੀ ਸ਼ਹੀਦਾਂ ਤੇ ਬਹਾਦਰਾਂ ਦੇ ਹਾਲ ਹਨ "ਜਿਨ੍ਹਾਂ ਦੇਗ ਚਲਾਈ, ਤੇਗ ਵਾਹੀ, ਚਰਖੀਆਂ ਤੇ ਚੜ੍ਹੇ, ਖੋਪਰੀਆਂ ਉਤਰਵਾਈਆਂ, ਪਰ ਮੂੰਹੋਂ ਸੀ ਨਾ ਉਚਾਰੀ ਤੇ ਸਿਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਹਿਆ।"

ਕਰਤਾ—ਪੰਜਾਬੀ ਦੇ ਪ੍ਰਸਿੱਧ ਕਵੀ

**ਸ: ਬਰਕਤ ਸਿੰਘ ਜੀ 'ਅਨੰਦ'**

ਪ੍ਰਚਾਰਕ ਗੁਰਾਲਾ

*ਪ੍ਰਕਾਸ਼ਕ*

**ਮੇਹਰ ਸਿੰਘ ਐਂਡ ਸਨਜ਼**

ਬਾਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ ਜੀ

ਦੂਜੀ ਵਾਰ ਜਨਵਰੀ ੧੯੫੪ 2/0-0

## ਭੇਟਾ .

ਪੋਠੋਹਾਰ ਤੇ ਬਾਰ ਦੇ ਉਹਨਾਂ ਸਿਦਕੀ ਸਿੰਘਾਂ ਤੇ ਸਿੰਘਣੀਆਂ

ਦੀ ਜਿਨ੍ਹਾਂ ਨੇ ਆਪਣੇ ਤਨਾਂ ਤੇ ਕਈ ਕਸ਼ਟ ਸਹਾਰੇ,

ਆਪਣੇ ਬਚੇ ਬੱਚੀਆਂ ਨੂੰ ਆਪਣੇ ਹੱਥੀਂ

ਕਤਲ ਕੀਤਾ ਤੇ ਸਿਖੀ ਧਰਮ ਨੂੰ ਕੇਸਾਂ

ਸਵਾਸਾਂ ਨਾਲ ਨਿਭਾਹਿਆ !

'ਅਨੰਦ'

---

ਪ੍ਰਕਾਸ਼ਕ–ਭਾਈ ਮੇਹਰ ਸਿੰਘ ਰਾਗੀ
ਮਾਲਕ–ਗੁਰਮਤ ਸਾਹਿੱਤ ਭਵੱਨ
ਬਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ ਜੀ
'ਮੀਤ ਪ੍ਰਿੰਟਿੰਗ ਪ੍ਰੈਸ' ਅੰਮ੍ਰਿਤਸਰ ਵਿਚ ਛਪੀਆਂ।
ਪ੍ਰਿੰਟਰ–ਸ੍ਰ: ਅਰਜਨ ਸਿੰਘ 'ਮੀਤ'

# ਮੁਖ-ਬੰਧ

ਸ: ਬਰਕਤ ਸਿੰਘ 'ਅਨੰਦ' ਰਚਿਤ ਪੁਸਤਕ 'ਸ਼ਹੀਦ ਜੋਤਾਂ' ਮੈਂ ਬੜੇ ਗੌਹ ਨਾਲ ਪੜ੍ਹੀ ਹੈ. ਉਸ ਦੇ ਵਿਚ ਲਿਖੇ ਪ੍ਰਸੰਗਾਂ ਦਾ ਸੁਆਦ ਜਿੰਨਾਂ ਮੈਂ ਮਾਣਿਆਂ ਹੈ; ਆਸ ਹੈ ਪਾਠਕ ਇਸ ਤੋਂ ਕਈ ਗੁਣਾ ਵਧ ਪ੍ਰਾਪਤ ਕਰਨਗੇ। 'ਅਨੰਦ' ਦਿਸਣ ਵਿੱਚ ਬੜਾ ਸਿੱਧਾ ਤੇ ਸਾਦਾ ਜਿਹਾ ਦਿਸਦਾ ਹੈ। ਪਰ ਇਸਦੇ ਖਿਆਲਾਂ ਵਿੱਚ ਜਿੰਨਾ ਡੂੰਘਾਪਨ, ਸਿੱਖੀ ਜੋਸ਼ ਤੇ ਸਿੱਖੀ ਜਜ਼ਬਾ ਕੰਮ ਕਰ ਰਿਹਾ ਹੈ ਇਹ ਇਸਦੇ ਵਿਰਸੇ ਵਿੱਚ ਆਈ ਕੁਦਰਤੀ ਦਾਤ ਹੈ। ਕੌਮਾਂ ਉਹੋ ਹੀ ਜਿੰਦਾ ਰਹਿੰਦੀਆਂ ਹਨ ਜੇਹੜੀਆਂ ਆਪਣੇ ਬਜ਼ੁਰਗਾਂ ਦੇ ਕਾਰਨਾਮਿਆਂ ਨੂੰ ਚੇਤੇ ਰਖਦੀਆਂ ਹਨ। ੧੯੪੭ ਦੀ ਹਲਚਲ ਵਿੱਚ ਪੋਠੋ-ਹਾਰ ਤੇ ਬਾਰ ਦੇ ਸਿੰਘਾਂ ਸਿੰਘਣੀਆਂ ਨੇ ਆਪਣੀਆਂ ਜਾਨਾਂ ਕੁਰਬਾਨ ਕਰਕੇ ਸਿੱਖ ਇਤਿਹਾਸ ਵਿੱਚ ਇਨ੍ਹਾਂ ਸ਼ਹੀਦਾਂ ਦੇ ਕਾਰਨਾਮਿਆਂ ਨੂੰ ਫੇਰ ਪ੍ਰਤੱਖ ਕਰ ਵਿਖਾਇਆ ਹੈ। ਇਸ. ਮੌਜੂਦਾ ਜ਼ਮਾਨੇ ਵਿੱਚ ਅਸੀਂ ਆਪਣੇ ਭਵਿੱਖਤ ਤੇ ਵਰਤਮਾਨ ਨੂੰ ਤਾਂ ਹੀ ਚੰਗਾ ਬਣਾ ਸਕਦੇ ਹਾਂ ਜੇ ਅਸੀਂ ਵੀ ਇਨ੍ਹਾਂ ਸ਼ਹੀਦਾਂ ਤੇ ਬਹਾਦਰਾਂ ਦੇ ਕਾਰਨਾਮਿਆਂ ਨੂੰ ਅੱਖਾਂ ਸਾਹਵੇਂ ਰੱਖ ਕੇ ਆਪਣੇ ਗੁਰਧਾਮਾਂ ਨੂੰ ਆਜ਼ਾਦ ਕਰਾਉਣ ਲਈ ਆਪਣਾ ਸਿਰ ਤਲੀ ਤੇ ਰੱਖ ਕੇ ਅਗੇ ਵਧਾਂਗੇ।

ਆਪ ਦਾ—
ਮੇਹਰ ਸਿੰਘ ਰਾਗੀ

੨੬ ਜਨਵਰੀ ੧੯੫੪
ਸ੍ਰੀ ਅੰਮ੍ਰਿਤਸਰ ਜੀ

# ਕਿਹੜੀ ਜੋਤ ਕਿਥੇ?

# ਸ਼ਹੀਦੀ ਭਾਈ ਮਤੀ ਦਾਸ ਜੀ

(ਅਰਦਾਸ)

ਤੂੰ ਹੈਂ ਦਾਤਾ ਮੈਂ ਭਿਖਾਰੀ,
ਉਜਲ ਬੁਧ ਕਰੀਂ ਤੂੰ ਮੇਰੀ।
ਅਧ ਖਿੜੇ ਈ ਫੁਲ ਸੱਧਰਾਂ ਦੇ,
ਲੈ ਲੈ ਭੇਟਾ ਕਰਦਾਂ ਤੇਰੀ।
ਚਾਰੇ ਪਲੇ ਖਾਲੀ ਮੇਰੇ,
ਭਰ ਝੋਲੀ ਨਾ ਲਾਈਂ ਦੇਰੀ।
ਚਮਕੇ 'ਬੀਰ ਰਸ' ਜੁਸੇ ਅੰਦਰ,
ਐਸੀ ਕਵਿਤਾ ਬਣੇ ਚੰਗੇਰੀ।
ਮੈਂ ਕੁਝ ਨਹੀਂ, ਜੋ ਕੁਝ ਹਾਂ ਹਾਜ਼ਰ,
ਜਿੰਦ ਨਿਕੀ 'ਦਲ' ਫਿਕਰਾਂ ਘੇਰੀ।
ਮਿਲੇ 'ਅਨੰਦ' ਮੌਤ ਮੁਲ ਜਿਸ ਥਾਂ,
ਉਸ 'ਮੰਡੀ' ਮੈਂ ਪਾਣੀ ਏਂ ਫੇਰੀ।

ਭਾਂਬੜ ਦਿਲ ਵਿਚ ਮਚਿਆ।
ਉਹ ਫਿਰ ਆਇਆ ਕੋਲ ਗੁਰਾਂ ਦੇ,
ਹਥ ਜੋੜ ਕੇ ਕਹਿੰਦਾ।
ਸਤਿਗੁਰ ਜੀ ਏਹ ਸਦਮਾ ਏਨਾ,
ਦਿਲ ਮੇਰਾ ਨਹੀਂ ਸਹਿੰਦਾ।
ਹੁਕਮ ਦਿਓ ਤਾਂ ਦੁਨੀਆਂ ਉਤੇ;
ਪਰਲੋ ਅਜ ਲਿਆਵਾਂ।
'ਦਿਲੀ ਅਤੇ ਲਾਹੌਰ' ਦੀ ਫੜਕੇ,
ਇਟ ਨਾਲ ਇਟ ਵਜਾਵਾਂ।
ਅਖਾਂ ਵਿਚੋਂ ਸੁਟ ਅੰਗਿਆਰੇ,
ਭਾਂਬੜ ਅਜਿਹੇ ਮਚਾਵਾਂ।
ਪਰਬਤ ਸਭ ਕਰ ਸੁਟਾਂ ਕੋਲੇ,
ਜ਼ਾਲਮ ਸਭ ਜਲਾਵਾਂ।
ਹੁਕਮ ਦਿਓ ਤਾਂ ਅੰਬਰ ਉਤੋਂ,
ਸੂਰਜ ਸੁਟਾਂ ਲਾਹਕੇ।
ਸ਼ਾਹੀ ਮਹਿਲ ਤੇ ਸ਼ਾਹੀ ਫੌਜਾਂ,
ਧਰ ਦਿਆਂ ਖਾਕ ਬਨਾਕੇ।
ਜੇਕਰ ਕਹੋ ਔਰੰਗੇ ਤਾਈਂ,
ਉਲੂ ਪਕੜ ਬਨਾਵਾਂ।
ਮੂੰਹ ਦੇ ਰਸਤੇ ਮੈਲਾ ਕਢੇ,
ਮਾਰਨ ਚਿੜੀਆਂ ਕਾਵਾਂ।
ਅਖਾਂ ਤੋਂ ਕਰ ਅੰਨਾਂ ਦੇਵਾਂ,
ਬਿਟ ਬਿਟ ਪਿਆ ਤਕੇ।

ਜੇ ਆਖੋ ਖਿਚ ਜੀਭ ਮੈਂ ਦੇਵਾਂ,
ਪਾਪੀ ਬੋਲ ਨ ਸਕੇ।

## ਗੁਰੂ ਜੀ

ਹਸ ਗੁਰੂ ਜੀ ਆਖਦੇ, ਸੁਨਹੋਂ ਬੀਰ ਦੀਵਾਨ।
ਏਨੀ ਸ਼ਕਤੀ ਕਿਸ ਤਰ੍ਹਾਂ, ਦੇ ਦਿਤੀ ਭਗਵਾਨ।
ਅਗੇ ਆਖੀ ਕਦੇ ਨਾ, ਤੂੰ ਸਾਨੂੰ ਇਹ ਗਲ।
ਅਜ ਥੰਮ ਤੇਰੇ ਸਿਦਕ ਦਾ, ਗਿਆ ਕਿਸ ਤਰਾਂ ਹਲ।
ਮਤੀ ਦਾਸ ਨੇ ਆਖਿਆ ਸੁਣੋ ਗਰੀਬ ਨਿਵਾਜ।
'ਛਿਲੜ ਜੂਠੇ ਆਪਦੇ, ਚੂਪੇ ਬੇ ਦੋ ਆਜ।
ਲਖਾਂ ਹਾਥੀਆਂ ਦਾ ਹੋਇਆ, ਮਨ ਮੇਰੇ ਮੇਂ ਜ਼ੋਰ।
ਤਰਲੋਕੀ ਭੀ ਦਿਸਦੀ, ਆਜ ਮੈਨੂੰ ਹੈ ਹੋਰ।'
ਤਾਂ ਫਿਰ ਗੁਰੂ ਜੀ ਆਖਦੇ, ਸੁਣੋ ਦੀਵਾਨ ਜਵਾਬ।
'ਜਿਸਨੇ ਗੰਨਾਂ ਚੂਪਿਆ, ਉਸਕਾ ਕਰੋ ਹਸਾਬ।
ਆਹ ਤਕ ਮੇਰੀ ਮੁਠ ਵਿਚ, ਪਕੜੇ ਤੀਨੋ ਲੋਕ।
ਜੇ ਮੈਂ ਚਾਹਵਾਂ ਅਗ ਵਿਚ ਹੁਣ ਈ ਦੇਵਾਂ ਝੋਕ।
ਪਰ ਮੈਂ ਪਾਣੇ ਪੂਰਨੇ, ਅਪਨੇ ਸਿਖਾਂ ਹੇਤ।
ਚੰਗਾ ਉਹੋ ਲਗਦਾ, ਜੋ ਹੈ ਕਰਦੀ 'ਨੇਤ'।
ਪਹਿਲੇ ਹੋਣਾ ਸਿਖਦੇ, ਜੋ ਲੋਕੀ ਬਰਬਾਦ।
ਇਕ ਦਿਨ ਉਹੋ ਦੀਵਾਨ ਜੀ, ਹੁੰਦੇ ਨੇ 'ਅਜ਼ਾਦ'।
ਹੋਣ ਉਹ ਕੌਮਾਂ ਉਚੀਆਂ, ਮਰਨ ਜੋ ਚਾ ਦੇ ਨਾਲ।
ਜੋ ਡਰਦੇ ਨੇ ਮਰਨ ਤੋਂ, ਡਿਗਨ ਵਿਚ ਪਤਾਲ।

### ਕਾਜ਼ੀ ਨੇ ਔਰੰਗਜ਼ੇਬ ਨੂੰ ਦਸਣਾ

ਸੁਣਦਾ ਗਲਾਂ ਸੀ ਕਿਤੇ ਸ਼ੈਤਾਨ ਕਾਜ਼ੀ,
ਹੋਈਆਂ ਕਿਲੇ ਦੇ ਵਿਚ ਅਲੋਕਾਰੀਆਂ ਜੀ।
ਹੋ ਕੇ ਅੱਗ ਬਗੋਲਾ ਜਾ ਕੋਲ ਸ਼ਾਹ ਦੇ,
ਲਾ ਲਾ ਹੋਰ ਮਰਚਾਂ ਦਸੀਆਂ ਸਾਰੀਆਂ ਜੀ।
*ਮਤੀ ਦਾਸ ਦੀਵਾਨ ਨੇ ਗੁਰਾਂ ਅਗੇ,
ਤੜਾਂ ਇਸਤਰਾਂ ਨਾਲ ਅਜ ਮਾਰੀਆਂ ਜੀ।
ਅਰਸ਼, ਫਰਸ਼ ਦੇ ਤਾਈਂ ਉਡਾ ਦਿਆਂ ਮੈਂ,
ਮੇਰੇ ਵਿਚ ਨੇ ਬਰਕਤਾਂ ਭਾਰੀਆਂ ਜੀ।
ਵਾਧਾ ਹੋਰ ਵੀ ਕਰੇਗਾ ਬਣ ਪੁਰਜਾ,
ਉਹ 'ਬਗਾਵਤ' ਦੀ ਮਾਰੂ ਮਸ਼ੀਨ ਅੰਦਰ।
†ਐਸਾ ਕਾਫਰਨਹੀਂ ਰਹਿਨਾਂ'ਅਜ਼ਾਦ' ਚੰਗਾ,
ਕਰੋ ਕਤਲ ਲਿਆਉ ਜਾਂ ਦੀਨ ਅੰਦਰ।

### ਔਰੰਗਜ਼ੇਬ ਨੇ ਹੁਕਮ ਦੇਣਾ

ਉਸੇ ਵਕਤ ਔਰੰਗੇ ਨੇ ਸਿਖ ਤਾਈਂ,
ਫੜਨ ਘਲੇ ਸਪਾਹੀ ਸਮਝਾ ਕੇ ਤੇ।

---

*ਮਤੀ ਦਾਸ ਜ਼ਿਲਾ ਜੇਹਲਮ, ਪਿੰਡ ਕਰਿਆਲੇ ਦਾ ਛਤਰੀ ਅੰਸ ਵਿਚੋਂ ਸੀ ਤੇ ਗੁਰੂ ਜੀ ਦੇ ਨਾਲ ਹੀ ਕੈਦ ਸੀ।

†ਔਰੰਗਜ਼ੇਬ ਦੇ ਨਾਲ ਇਕ ਟੱਕਰ ਦੱਖਣ ਵਿਚ ਮਰਹੱਟਿਆਂ ਨਾਲ ਲਗੀ ਹੋਈ ਸੀ, ਤੇ ਦੂਜੀ ਹੁਣ ਪੰਜਾਬ ਵਿਚ ਬਗਾਵਤ ਦੀ ਅੱਗ ਸੁਲਗ ਰਹੀ ਸੀ।

ਮਾਰ ਲਈਆਂ ਨੇ ਪੁਠੀਆਂ ਹਥਕੜੀਆਂ,
ਵਿਚ ਕਿਲੇ ਦੇ ਸਿਖ ਨੂੰ ਜਾ ਕੇ ਤੇ।
ਬਧੇ ਕੈਦੀਆਂ ਵਾਂਗ ਦੀਵਾਨ ਸਾਹਿਬ,
ਹਾਜ਼ਰ ਹੋਏ ਦਰਬਾਰ ਵਿੱਚ ਆ ਕੇ ਤੇ।
ਵਿਸ ਸੱਪ ਦੇ ਵਾਂਗ ਪਿਆ ਘੋਲਦਾ ਸੀ,
ਪਾਪੀ ਵਟ ਵਿੱਚ ਗੁਸੇ ਦੇ ਖਾਕੇ ਤੇ।
ਕੈਦੀ ਵੇਖ ਬਣਿਆਂ ਮਤੀ ਦਾਸ ਤਾਈਂ,
ਜ਼ਾਰੋ ਜ਼ਾਰ ਹਿੰਦੂ ਸਾਰੇ ਰੋਣ ਲਗੇ।
ਨਾਲੇ ਕਹਿਣ ਹੌਲੀ ਹੌਲੀ ਦੇਸ਼ ਵਿਚੋਂ,
ਖਤਮ ਕਰਨੀਆਂ ਵਾਲੇ ਜੇ ਹੋਣ ਲਗੇ।

## ਔਰੰਗਜ਼ੇਬ ਦਾ ਕਹਿਣਾ

ਕਿਹਾ ਕੜਕ ਔਰੰਗੇ ਨੇ ਮਤੀ ਦਾਸਾ,
ਮੂੰਹ ਤੋਂ ਚੁਪ ਦਾ ਜੰਦਰਾ ਖੋਲ ਖਾਂ ਫਿਰ।
ਕਲ ਪੀਰ ਦੇ ਸਾਂਹਵੇਂ ਜੋ ਆਖਦਾ ਸੈਂ,
ਮੇਰੇ ਕੋਲ ਵੀ ਉਹੋ ਕੁਝ ਬੋਲ ਖਾਂ ਫਿਰ।
ਧਰ ਕੇ ਜੀਭ ਦੇ ਕੰਡੇ ਤੇ ਉਸ ਤਰਾਂ ਈ,
ਓਵੇਂ ਕੁਫ਼ਰ ਵਾਲਾ ਸੌਦਾ ਤੋਲ ਖਾਂ ਫਿਰ।
ਤਖਤ ਪਲਟ ਕੇ 'ਦਿੱਲੀ-ਲਾਹੌਰ' ਵਾਲੇ,
ਸ਼ਾਨ ਮੁਗਲਾਂ ਦੀ ਮਿਟੀ 'ਚ ਰੋਲ ਖਾਂ ਫਿਰ।
ਨੂਰ ਨਦੀ ਵਗਾ ਕੇ ਅੱਖੀਆਂ ਚੋਂ,
ਪਰਲੋ ਜੱਗ ਦੇ ਵਿਚ ਲਿਆ ਤਾਂ ਸਹੀ।

ਗੋਲਾ ਅੱਗ ਦਾ ਸੁਟ ਕੇ ਅਰਸ਼ ਉਤੋਂ,
ਅੱਗ ਸ਼ਾਹੀ ਮਹੱਲਾਂ ਨੂੰ ਲਾ ਤਾਂ ਸਹੀ।

## ਭਾਈ ਮਤੀ ਦਾਸ ਜੀ ਦਾ ਜੁਵਾਬ

ਹੋਵੇ ਕੀਲਿਆ ਸਪ ਸ[illegible]ਦਿਆਂ ਜੋ,
ਉਹ ਨਹੀਂ ਅਪਣਾ ਡੰਗ ਚਲਾ ਸਕਦਾ।
ਪੁਤਲੀ ਅਪਣਾ ਓਵੇਂ ਹੀ ਨਾਚ ਕਰਦੀ,
ਪੁਤਲੀਗਰ ਹੈ ਜਿਵੇਂ ਨਚਾ ਸਕਦਾ।
ਮੈਂ ਹਾਂ ਕਿਸੇ ਦੇ ਹੁਕਮ ਦੇ ਵਿੱਚ ਬੱਧਾ,
ਏਸ ਵਾਸਤੇ ਲਾਂਭੇ ਨਹੀਂ ਜਾ ਸਕਦਾ।
ਨਹੀਂ ਤਾਂ ਇਸ ਗੱਲ ਵਿੱਚ ਅਜੀਬ ਕੀਹ ਏ,
ਜੋ ਮੈਂ ਚਾਹਵਾਂ ਕਰਕੇ ਹਾਂ ਦਖਾ ਸਕਦਾ।

ਸੂਰਜ, ਚੰਦ, ਤਾਰੇ ਮਿਰੀਆਂ ਸੈਨਤਾਂ ਨੇ,
ਤੇ ਖੁਦਾ ਈ ਮੇਰੇ ਪੋਟੇ ਤਗੜਿਆਂ ਵਿੱਚ।
ਪੀਹਕੇ ਸੁਰਮਾਂ 'ਹਿਮਾਲਾ' ਨੂੰ ਕਰਦਿਆਂ ਮੈਂ,
ਫੜਕੇ ਤਲੀਆਂ ਦੇ ਦੂੰਹਾਂ ਈ ਰਗੜਿਆਂਵਿੱਚ।

## ਔਰੰਗਜ਼ੇਬ

ਔਰੰਗਜ਼ੇਬ ਨੇ ਕਿਹਾ ਫਿਰ ਮਤੀ ਦਾਸਾ,
ਅੱਲਾ ਮੀਆਂ ਹੀ ਸਭ ਕੁਝ ਬਣਾ ਸਕਦੇ।
ਜੇਕਰ ਹੁੰਦੀ ਕੁਫਾਰਾਂ ਦੇ ਵਿੱਚ ਸ਼ਕਤੀ,
'ਫਿਰਾਊਨ' ਨਹੀਂ ਸਨ ਮਾਰੇ ਜਾ ਸਕਦੇ।

ਰਾਵਨ, ਅਤੇ ਹਰਨਾਕਸ਼, ਜਹੇ ਖ਼ੁਦੀ ਮਾਰੇ,
ਨਹੀਂ ਸਨ ਮਤਦੇ ਜੋ ਕਾਲ ਨਚਾ ਸਕਦੇ।
ਜੇਕਰ ਲਵਾਂ ਮੈਂ ਕੰਮ ਇਨਸਾਫ ਕੋਲੋਂ;
ਤੇਰੇ ਐਬ ਏਹ ਬਖਸ਼ੇ ਨਹੀਂ ਜਾ ਸਕਦੇ।
ਕਲਮਾਂ ਪੜ੍ਹ ਤੇ ਅਗੋਂ ਲਈ ਕਰ ਤੋਬਾ,
ਬਖਸ਼ ਲਵੇਗਾ ਅਲਾ ਰਸੂਲ ਤੈਨੂੰ।
ਜ਼ਾਂ ਫਿਰ ਮਰਨ ਦੇ ਲਈ ਤਿਆਰ ਹੋਜਾ,
ਜੇ 'ਅਨੰਦ' ਨਹੀਂ ਦੀਨ ਕਬੂਲ ਤੈਨੂੰ।

## ਜੁਵਾਬ ਭਾਈ ਮਤੀਦਾਸ ਜੀ

ਬੜੀ ਖੁਸ਼ੀ ਹੈ ਮਰਨ ਦੀ ਨਹੀਂ ਚਿੰਤਾ,
ਮਰਨਾ, ਜੀਵਨਾ, ਪੁਰਸ਼ ਦਾ ਕੰਮੜਾ ਏ।
ਧਰਮ ਵੇਚਕੇ ਰਖਣਾਂ ਅਜ ਕਾਹਨੂੰ,
ਜੇਹੜਾ ਕਲ ਨੂੰ ਟੁਟਨਾ ਥੰਮੜਾ ਏ।
ਜਿਸ ਨੇ ਕਬਰਾਂ ਚੋਂ ਮੁਰਦੇ ਉਠਾਲਨੇ ਨੇ,
ਜੰਮ ਪਿਆ ਉਹ ਪੁਰਖ ਅਗੰਮੜਾ ਏ।
ਸਿਖੀ ਮਹਿਲ ਤੇ ਝੰਡਾ ਜੋ ਝੂਲਨਾ ਏਂ,
ਚੜ੍ਹਨਾਂ ਉਸ ਤੇ ਮੇਰਾ ਈ ਚੰਮੜਾ ਏ।
ਜੇਹੜਾ ਬੇੜਾ ਤੁਫਾਨਾਂ ਵਿਚ ਡੋਬਨਾ ਸੀ,
ਹੁਣ ਉਹ ਲਹੂ ਵਿਚ ਰੋੜ੍ਹਿਆ ਜਾਵਨਾ ਏ।
ਕਲਮਾਂ ਤੇਰਾ ਮੁਬਾਰਕ ਜਲਾਦ ਤੈਨੂੰ,
ਮੈਨੂੰ ਧਰਮ ਮੇਰੇ ਏਨੇ ਲਾਵਨਾ ਏ।

ਔਰੰਗਜ਼ੇਬ ਦਾ ਕਾਜ਼ੀਆਂ ਨੂੰ ਪੁਛਣਾ

ਪੁਛਿਆ ਫੇਰ ਉਹਨੇ ਨੇ ਕਾਜ਼ੀਆਂ ਨੂੰ,
ਛੇਤੀ ਕਹੋ ਤੇ ਖੋਲ ਕਿਤਾਬ ਆਖੋ।
ਜਿਹੜਾ ਨਜ਼ਰ ਤੇ ਲੋ 'ਫਿਰਾਊਨ' ਬਣਕੇ,
ਉਹਦੇ ਮਾਰਨ ਲਈ ਕੀਹ ਹੈ ਅਜ਼ਾਬ ਆਖੋ।
ਕਰੀਏ ਪੱਥਰਾਂ ਨਾਲ ਸੰਗਸਾਰ ਏਹਨੂੰ,
ਕੂੰਨੀਏਂ ਸੀਖਾਂ ਤੇ ਏਹਦਾ ਕਵਾਬ ਆਖੋ।
ਜਿਹੜਾ ਨਬੀ ਦੇ ਦੀਨ ਤੋਂ ਹੋਇ ਬਾਗ਼ੀ,
ਉਹਦੇ ਮਾਰਨ ਦਾ ਕੀਹ ਏ ਸੁਵਾਬ ਆਖੋ।
ਆਖੋ, ਅਲ੍ਹਾ ਕਲਾਮ ਜੋ ਆਖਦੀ ਏ,
ਵਡਾ ਕਾਫਰ ਏ ਉਸ ਤੋਂ ਕੁਫਾਰ ਵਡਾ।
ਵਡੇ ਆਦਮੀ ਨੂੰ ਮਾਰਨ ਵਾਸਤੇ ਵੀ,
ਹੈ 'ਅਨੰਦ' ਚਾਹੀਦਾ ਕੀ ਹਥਿਆਰ ਵਡਾ।

ਕਹਿਣਾ ਕਾਜ਼ੀ ਦਾ

(ਪਉੜੀ)

ਤਦ ਕਾਜ਼ੀ ਖੋਹਲ ਕਿਤਾਬ ਨੂੰ, ਕੁਝ ਫੋਲ ਉਚਾਰੇ।
ਏਹ ਬਣੇ ਸ਼ਰੀਕ ਅਲਾਹ ਦਾ, ਜੋ ਜੰਮੇ ਮਾਰੇ।
ਏਹਨੇ 'ਫਿਰਾਊਨ' 'ਨਮਰੂਦ' ਜਹ, ਕੀਤੇ ਹਨ ਕਾਰੇ।
ਏਹਨੇ ਬੋਲੇ ਬੋਲ ਤਕਬਰੀ, ਕੁਫਰਾਂ ਦੇ ਭਾਰੇ।
ਹੈ ਫਤਵਾ ਜੋ ਇਸਲਾਮ ਦਾ ਸੋ ਸੁਣੋ ਪਿਆਰੇ।

ਏਹਨੀ ਜੀਭਾ ਚਾਹੀਏ ਚੀਰਨੀ, ਜੋ ਕਹਿਰ ਗੁਜ਼ਾਰੇ।
ਏਹਦੇ ਫਟ ਪਾੜੁ ਸ਼ਤੀਰ ਵਾਂਗ ਕਰ ਤਿਖੇ ਆਰੇ।
ਤੇ ਸੌ ਹਜ ਮਕੇ ਦਾ ਮਿਲੇ, ਇਕ ਕਾਫਰ ਮਾਰੇ।

## ਔਰੰਗਜ਼ੇਬ ਨੇ ਹੁਕਮ ਦੇਣਾ

ਫਿਰ ਸ਼ਾਹ ਨੇ ਜਦ ਜਲਾਦ ਨੂੰ, ਇਉਂ ਹੁਕਮ ਸੁਣਾਇਆ।
ਏਹਦੇ ਸਿਰ ਤੇ ਆਰਾ ਰਖਕੇ, ਜਾਏ ਮੋਛਾ ਪਾਇਆ।
ਏਹਦੇ ਜੀਭ ਵੀ ਵਿਚੇ ਚੀਰਨੀ, ਜਿਸ ਕਹਿਰ ਕਮਾਇਆ।
ਏਹਨੂੰ ਇਕ ਤੋਂ ਦੋ ਕਰ ਦਿਓ, ਫਿਰ ਜਾਏ ਨਾ ਲਾਇਆ।
ਏਹ ਸਦਮਾਂ ਏਹਦੇ ਪੀਰ ਨੂੰ, ਸਭ ਜਾਏ ਵਿਖਾਇਆ।
ਉਹਦੇ ਸਾਂਹਵੇਂ ਇਕ ਇਕ ਸਿਖ ਦਾ, ਕਰ ਦਿਓ ਸਫਾਇਆ।
ਫੜ ਵਿਚ ਕਿਲ੍ਹੇ ਚੰਡਾਲ ਤਦ, ਸਿਖ ਤਾਈਂ ਲਿਆਇਆ।
ਤੇ ਰੇਤੀ ਉਤੇ ਫੇਰਕੇ, ਆਰਾ ਚਮਕਾਇਆ।

## ਤਥਾ

ਜਦ ਅਡਾ ਠੀਕ ਜਲਾਦ ਨੇ, ਕਰ ਲੀਤਾ ਸਾਰਾ।
ਕਰ ਮੁਖ ਗੁਰਾਂ ਵਲ ਡਾਹ ਲਿਆ, ਸ਼ਗਨਾਂ ਦਾ ਖਾਰਾ।
ਸਿਖ ਆਪ ਸਿਰੋਪਾ ਮੌਤ ਦਾ, ਸਿਰ ਧਰ ਲਿਆ ਆਰਾ।
ਉਹਨੇ ਨੱਕ ਦੇ ਸਾਹਵੇਂ ਚੀਰ ਵਾਂਗ, ਕਰਵਾ ਲਈ ਧਾਰਾ।
ਰਖ ਸ਼ੀਸ਼ਾ ਕੰਘੀ ਵਾਹੇ ਜਿਉਂ, ਜੋਬਨ [illegible]।
ਇਉਂ ਇਕ ਦੂਜੇ ਵਲ [illegible]।
ਜਿਉਂ ਵਿਚ [illegible] ਘਾਹ ਖੇਤ ਦੇ, [illegible]।

ਇਉਂ ਵਹਿਣ ਲਹੂ ਦਾ ਵਗਦਾ, ਪਿਆ ਦਏ ਨਜ਼ਾਰਾ।
ਜਿਉਂ ਵਗੇ ਸ਼ਿਵ ਦੀਆਂ ਜਟਾਂ ਚੋਂ, ਗੰਗਾ ਦੀ ਧਾਰਾ।
ਰੂਹ ਬੈਠਾ ਹੈਸੀ ਬੁਤ ਤੋਂ, ਕਰ ਇੰਜ ਕਿਨਾਰਾ।
ਸਪ ਬਹਿੰਦਾ ਜੀਕੁਨ 'ਕੁੰਜ' ਦਾ, ਮੋਹ ਤੋੜ ਪਿਆਰਾ।
ਇਉਂ ਬੈਠਾ ਪਰਬਤ ਸਿਦਕ ਦਾ, ਦੁਖ ਜਰਕੇ ਸਾਰਾ।
ਜਿਉਂ ਗਟੂ ਹੋਵੇ ਚੀਰ ਦਾ, ਕੋਈ ਲਕੜ ਹਾਰਾ।
ਦੋ ਟੁਕੜੇ ਹੋਕੇ ਡਿਗ ਪਿਆ, ਭਾਰਤ ਦਾ ਤਾਰਾ।
ਭਾਰਤ ਦੇ ਢਠਦੇ ਮਹਿਲ ਦਾ, ਬਣ ਗਿਆ ਮੁਨਾਰਾ।
ਤੇਰਾ ਭਾਣਾ ਮੈਨੂੰ ਲੱਗਦਾ, ਮਿਠਾ ਤੇ ਪਿਆਰਾ।
ਇਉਂ ਕਹਿੰਦਾ ਹੰਸ 'ਅਨੰਦ' ਜੀ ਲਾ ਗਿਆ ਉਡਾਰਾ।



# (੨)*ਸ਼ਹੀਦੀ ਭਾਈ ਦਿਯਾਲਾ ਜੀ

ਦੁਵੱਯਾ ਛੰਦ ॥

ਮਤੀ ਦਾਸ ਨੂੰ ਜਦੋਂ ਚੀਰਿਆ,
ਧਰ ਦੁਸ਼ਟਾਂ ਸਿਰ ਆਰਾ।
ਭਾਈ ਦਿਆਲੇ ਨਾਲ ਗੁਸੇ ਦੇ,
ਮਾਰਿਆ ਹਾ ਦਾ ਨਾਹਰਾ।
ਮਤੀ ਦਾਸ ਨਹੀਂ ਆਰੇ ਦੇ ਸੰਗ,
ਚੀਰਿਆ ਤੁਸਾਂ ਹੈਵਾਨੋ।
ਜੜ ਮੁਗਲੀਆ ਰਾਜ ਦੀ ਵਢੀ,
ਤੁਸਾਂ ਨੇ ਐਸ ਜਹਾਨੋ।
ਹੁਣ ਖੁਦਾ ਦਾ ਕਹਿਰ ਕੁਦਰਤੋਂ;
ਟੁਟ ਤੁਸਾਂ ਤੇ ਪੈਣਾ।
ਬੇੜਾ ਗਰਕ ਤੁਸਾਂ ਦਾ ਹੋਣਾ,
ਨਾਮ ਨਿਸ਼ਾਨ ਨ ਰਹਿਣਾ।
ਐਸੇ ਕਰਨੀ ਵਾਲੇ ਸਿਖ ਨੂੰ,
ਤੁਸਾਂ ਬਾਦਸ਼ਾਹ ਕੋਹਿਆ।
ਆਪੇ ਅਪਣੀ ਜੀਭ ਨਾਲ ਲੈ,

---

*ਭਾਈ ਦਿਆਲਾ ਜੀ ਭੀ ਗੁਰੂ ਜੀ ਦੇ ਨਾਲ ਈ ਕੈਦ ਸੀ।

ਚਟਿਆ ਸੜਦਾ ਲੋਹਿਆ।
ਚਲੇਗੀ ਹੁਣ ਤੇਗ ਤੁਸਾਂ ਤੇ,
ਦਿਲੀ ਹੋਵੇ ਢਿਲੀ।
ਵਿਚ ਪੰਜਾਬ ਦ ਸਿਖ ਗੁਰਾਂ ਦੇ,
ਖੂਬ ਮਚਾਵਨ ਖਿਲੀ।
ਜਿਸ ਦਾਂ ਚੋਈਆਂ ਮਤੀ ਦਾਸ ਨੇ,
ਅਣਖੀ ਲਹੂ ਦੀਆਂ ਧਾਰਾਂ।
ਉਥੋਂ ਲਖਾਂ ਬੀਰ ਉਠਣਗੇ,
ਧੂਹ ਧੂਹ ਕੇ ਤਲਵਾਰਾਂ।
ਭੰਨ ਗਿਆ ਸਿਰ ਨਾਲ ਤੁਹਾਡੇ,
ਕੱਚਾ ਠੀਕਰ ਖੀਵਾ।
ਮਾਨੋ ਬੁਝ ਗਿਆ ਹੈ ਜਗ ਤੋਂ,
ਮੁਗਲ ਰਾਜ ਦਾ ਦੀਵਾ।
ਮੋਏ ਨਹੀਂ ਜੋ ਸੀਸ ਤਲੀ ਧਰ,
ਲਹੂ ਦੀ ਹੋਲੀ ਖੇਲੇ।
ਮੜੀਆਂ ਦੀ ਜਗ ਕਰੇ ਜ਼ਿਆਰਤ,
ਰਹਿਣ ਲਗਦੇ ਮੇਲੇ।

## ਔਰੰਗੇ ਦਾ ਹੁਕਮ

(ਪਉੜੀ)

ਸੁਣ ਰੋਹ ਵਿਚ ਜ਼ਾਲਮ ਕੰਬਿਆ, ਖਾਵੇ ਹਿਚਕੋਲੇ।
ਉਹ ਸਿਰ ਤੋਂ ਹੋਇਆ ਪੈਰ ਤਕ, ਸੜ ਕੋਲੇ ਕੋਲੇ।

ਇਉਂ ਗਜ਼ਬ ਅੰਦਰੋਂ ਨਿਕਲਿਆ, ਜਿਉਂ ਚੜ੍ਹਨ ਵਰੋਲੇ।
ਕੁਫਰ ਉਸ ਦੇ ਵਾਂਗਰਾਂ, ਕਿਵੇਂ ਇਹ ਵੀ ਤੋਲੇ।
ਫੜੋ ਜਲਾਦੋ ਇਹਨੂੰ, ਫਿਰ ਏਦਾਂ ਬੋਲੇ।
ਏਹਨੂੰ ਕਾਹੜੋ ਏਦਾਂ ਦੇਗ ਵਿਚ, ਜਿਉਂ ਉਬਲਣ ਛੋਲੇ।
ਜੇ ਪੜ੍ਹ ਲੈ ਕਲਮਾਂ ਨਬੀ ਦਾ, ਦਿਉ ਅਹੁਦੇ ਡੋਲੇ।
ਤੇ ਨਾਲ ਦੌਲਤਾਂ ਏਸਦੇ ਭਰ ਦੇਵੋ ਝੋਲੇ।
ਏਹ ਪੀਰ ਬਣੇ ਇਸਲਾਮ ਦਾ, ਅਸੀਂ ਬਣੀਏ ਗੋਲੇ।
ਕੋਈ ਮਾਂ ਨੇ ਪੁਤ ਨਹੀਂ ਜੰਮਿਆਂ, ਜਦ ਮੇਰੀ ਰੋਲੇ।

## ਜਵਾਬ ਭਾਈ ਦਿਆਲਾ ਜੀ

ਤਦ ਭਾਈ ਦਿਆਲਾ ਬੋਲਿਆ, ਓ ਮੂਜ਼ੀ ਹੰਕਾਰੀ।
ਤੂੰ ਕਾਹੜ ਦੇ ਮੈਨੂੰ ਦੇਗ ਵਿਚ, ਫੜ ਲਖ ਲਖ ਵਾਰੀ।
ਜ਼ਿੰਦਗੀ ਨਾਲੋਂ ਵਧ ਹੈ, ਮੈਨੂੰ ਮੌਤ ਪਿਆਰੀ।
ਮੈਂ ਤਰ ਜਾਂ ਜਮਨਾਂ ਅਗ ਦੀ, ਲਾ ਇਕੋ ਤਾਰੀ।
ਮੇਰੇ ਮਨ ਵਿਚ ਠੰਢ 'ਸੁਖਮਣੀ' ਨੇ, ਭਰ ਦਿਤੀ ਸਾਰੀ।
ਮੇਰੇ ਮੋਛੇ ਪਾ ਨਿਸ਼ੰਗ ਤੂੰ, ਧਰ ਸਿਰ ਤੇ ਆਰੀ।
ਮੈਂ ਗੰਜ ਮਾਇਆ ਦਾ ਸਮਝਦਾ, ਮਿਟੀ ਦੀ ਖਾਰੀ।
'ਦੇਹ' ਕੂੜਾ ਕਲ ਨੂੰ ਹੂੰਝਣਾ, ਜੋ ਮੌਤ ਬੁਹਾਰੀ।
ਕਿਉਂ ਫੇਰ ਵਟਾਵਾਂ ਧਰਮ ਤੋਂ, ਏਹ ਦੇਹੀ ਨਕਾਰੀ।
ਜੋ ਕਲ ਨੂੰ ਵੀ ਢਠ ਜਾਵਣੀ, ਜ਼ਿੰਦਗੀ ਦੀ ਢਾਰੀ
ਤਾਂ ਫਿਰ ਕਿਉਂ ਇਸਦੇ ਵਾਸਤੇ, ਟਿਲ ਲਾਈਏ ਭਾਰੀ।
ਮੈਂ ਬੈਠਾਂ ਸਿਰ ਨੂੰ ਤਲੀ ਰਖ, ਚੜ੍ਹ ਸਿਦਕ ਅਟਾਰੀ।

ਮੈਂ ਸੌਦੇ ਕਰਦਾ ਮੌਤ ਦੇ, ਸਿਰ ਲਥ ਬਪਾਰੀ।
ਮੇਰੇ ਤਨ ਵਿਚ ਸ਼ਕਤੀ ਭੀਮ, ਤੇ ਅਰਜਨ ਦੀ ਸਾਰੀ।
ਮੈਂ ਗਾਹੇ ਚੌਦਾਂ ਤਬਕ ਨੇ, ਲਾ ਬਾਜ ਉਡਾਰੀ।
ਲਹੂ ਪੀ ਕੇ ਮੇਰਾ ਫਲੇਗੀ, ਸਿਖੀ ਦੀ ਕਿਆਰੀ।
ਮੇਰੇ ਝੰਡੇ ਅਰਸ਼ੀਂ ਝੂਲਨੇ, ਧਰ ਪਰਜਾ ਸਾਰੀ।
ਤੇ ਝਸੇ ਤਲੀਆਂ ਮੇਰੀਆਂ, ਆ ਆ ਸਰਦਾਰੀ।
ਢਲ ਗਈ ਜਵਾਨੀ ਤੁਸਾਂ ਦੀ, ਹੁਣ ਮੇਰੀ ਵਾਰੀ।
ਹੁਣ ਭਰਨਗੇ ਮੇਰੇ ਜੇਜ਼ੀਏ, ਸਾਰੇ ਕੰਧਾਰੀ।
'ਜੇ ਗੁੰਡੀ ਢਾਣੀ ਕਾਬਲੀ,' ਨਾਂ ਡਕ ਖਲਿਹਾਰੀ।
ਤਾਂ ਜੰਮਿਆਂ ਨਹੀਂ ਏਂ ਸਿਖ ਨੂੰ, ਮੇਰੀ ਅਣਖ ਪਿਆਰੀ।

ਦੇਗ ਵਿਚ ਪਾਣਾ

ਸੁਣ ਹੁਕਮ ਜਲਾਦਾਂ ਆਖਰੀ, ਦਿਆਲੇ ਨੂੰ ਖੜਿਆ।
ਜਿਥੇ ਭੱਠੀ ਮਘਦੀ ਅੱਗ ਦੀ, ਉਤੇ ਦੇਗ਼ਾ ਚੜਿਆ।
ਉਹਦਾ ਪਾਣੀ ਅਗ ਦੇ ਵਾਂਗਰਾਂ, ਜਦ ਬਲਿਆ ਸੜਿਆ।
ਵਿਚ ਟੁਬੀ ਉਸਦੇ ਲਾਂਦਿਆਂ, ਮੂੰਹੋਂ ਸ਼ੁਕਰ ਈ ਪੜਿਆ।
ਵਿਚ ਸ਼ੈਹਰ ਦੇ ਪੈਗਿਆ ਪਿਟਣਾ, ਜਗ ਸਹਮਿਆ ਦੜਿਆ।
ਮੈਂ ਭੰਨਦਾ ਮਥੇ ਮੁਗ਼ਲ ਦੇ. ਏਹ ਠੂਠਾ ਘੜਿਆ।

ਫੇਰ

ਏਦਾਂ ਗੁਜ਼ਰੇ ਪਹਿਰ ਦੋ, ਆਇਆ ਪਾਪੀ ਪਾਸ।
ਜਿਉਂ ਟੋਭਾ ਖੂਹ ਵਿਗੜਿਆ, ਕਰਦਾ ਹੋਵੇ ਰਾਸ।
ਬੈਠਾ ਏਦਾਂ ਮਸਤ ਬੀਰ, ਸੀ ਕਰਦਾ ਅਰਦਾਸ।

ਤੇਰੇ ਭਾਣੇ ਵਿਚ ਹੈ, ਜਗ ਦੀ ਕੁਲ ਮਿਠਾਸ।
ਕਿਹਾ ਉਰੰਗੇ ਦੇਗ ਚੋਂ, ਕਢ ਲਵੋ ਹੁਣ ਬਾਹਰ।
ਬਧੇ ਪਾਣੀ ਅਗ ਇਸ, ਮੰਤਰ ਕੋਈ ਮਾਰ।
ਇਕ ਕੜਾਹਾ ਤੇਲ ਦਾ ਤਾ ਕੇ ਕਰੋ ਤਿਆਰ।
ਬੰਨਕੇ ਮੁਸ਼ਕਾਂ ਏਹਦੀਆਂ, ਸੁਟ ਦਿਉ ਵਿਚਕਾਰ।
ਹੁਕਮ ਹੋਣ ਦੀ ਦੇਰ ਸੀ, ਓਦਾਂ ਹੋਈ ਗਲ।
ਦੇਗਾ ਚੁਕ ਕੜਾਹ ਤੇਲ ਦਾ, ਧਰਿਆ ਉਸੇ ਪਲ।
ਤਪਕੇ ਅਗ ਦੇ ਵਾਂਗਰਾਂ, ਜਾਂ ਫਿਰ ਹੋਇਆ ਤੇਲ।
ਇੰਜ ਕੜਾਹਾ ਸ਼ੂਕਦਾ, ਜੀਕੁਨ ਬੰਬੇ ਮੇਲ।
ਮੁਸ਼ਕਾਂ ਬੰਨ੍ਹਕੇ ਉਹਦੀਆਂ, ਫੜਕੇ ਬੰਦੇ ਚਾਰ।
ਵਾਂਗ ਮੱਛੀ ਦੇ 'ਬੀਰ' ਨੂੰ, ਰਖ ਦੇਂਦੇ ਵਿਚਕਾਰ।
ਗੁਰ ਚਰਨਾਂ ਵਿਚ ਸੂਰਮੇ, ਲੀਤੀ ਬਿਰਤੀ ਗੱਡ।
ਪਲ ਵਿਚ ਚਮੜਾ ਸਾੜਕੇ, ਕੁਸ਼ਤਾ ਕੀਤੇ ਹੱਡ।
ਫਰਕੇ ਬੁਲ੍ਹ ਮਹਾਂ ਬੀਰ ਦੇ, ਆਇਆ ਜਦੋਂ ਉਬਾਲ।
'ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲ।'
ਸਾੜ ਜਗਤ ਦਾ ਲੈ ਗਿਆ, ਚੁਣਕੇ ਨਾਲ ਪਰੀਤ।
ਭਾਰਤ ਤਾਈਂ ਦੇ ਗਿਆ, ਤਪ, ਤੇਜ, ਅਰ ਸੀਤ।
ਹਾਏ,ਹਾਏ,ਹੋਈ ਜਗਤ ਵਿਚ ਆਈ ਹਨੇਰੀ ਲਾਲ।
ਕਹਿੰਦੇ ਲੋਕੀਂ ਮੁਗ਼ਲ ਦਾ, ਆਇਆ ਹੈ ਅਜ ਕਾਲ।
ਉਹ ਲੋਕੀਂ ਨੇ ਵਸਦੇ, ਹੁੰਦੇ ਜੋ ਬਰਬਾਦ।
ਮਰਿਆਂ ਬਾਝੋਂ ਕਦੇ ਨਹੀਂ, ਹੁੰਦੇ ਦੇਸ਼ 'ਆਜ਼ਾਦ'।



# ਸ਼ਹੀਦੀ ਸ੍ਰੀ ਗੁਰੂ ਤੇਗ ਬਹਾਦਰ ਜੀ

ਦੋਹਿਰਾ—

ਤੇਗ਼ ਬਹਾਦਰ ਪਿਤਾ ਦੇ, ਸਾਹਵੇਂ ਸਭ ਸਰਦਾਰ।
ਕੋਹ ਦਿਤੇ ਸ਼ੈਤਾਨ ਨੇ, ਫੜ ਕੇ ਵਾਰੋ ਵਾਰ।
ਇਸ ਲਈ ਸ਼ਾਇਦ ਵੇਖਕੇ, ਜਾਏ ਪੀਰ ਵਿਚਾਰ।
ਪੜ ਲੈ ਕਲਮਾ ਨਬੀ ਦਾ, ਹੋਵੇ ਬੇੜਾ ਪਾਰ।
ਸਦ ਉਰੰਗਾ ਆਖਦਾ, ਕਰੋ ਪੀਰ ਜੀ ਗੱਲ।
'ਤਖਤ ਕਿ ਤਖਤੇ ਲੇਟਣਾ' ਕੀਹ ਕਢਿਆ ਜੇ ਹੱਲ।
ਚਲੋ ਅਜ ਮਸੀਤ ਵਿਚ, ਕਲਮਾਂ ਕਰੋ ਕਬੂਲ।
ਉਮਤ ਅਸੀਂ ਜਨਾਬ ਦੀ, ਹੋਏ ਤੁਸੀਂ ਰਸੂਲ।
ਦੂਣਾ ਚੌਣਾ ਆਪਦਾ, ਰਬ ਕਰੇ ਇਕਬਾਲ।
ਕੁਲ ਦੇਸ਼ ਇਸਲਾਮ ਦੇ, ਤੁਰਨ ਤੁਹਾਡੇ ਨਾਲ।
ਹੂਰਾਂ ਮਿਲਣ ਬਹਿਸ਼ਤ ਵਿਚ, ਹੋਰ ਅੰਗੂਰੀ ਜਾਮ।
ਜ਼ਾਮਨ ਨੇ ਇਸ ਗੱਲ ਦੇ, ਨਬੀ ਰਸੂਲ ਤਮਾਮ।
ਮੂਖ ਤੁਹਾਡੇ ਵਲ ਸਭ, ਦੇਖੇ ਹਿੰਦੁਸਤਾਨ।
ਹਥ ਤੁਹਾਡੇ ਪੀਰ ਜੀ, ਮੌਤ ਅਤੇ ਅਰਮਾਨ।
ਜੇਹੜੀ ਪੌੜੀ ਚਾਹੜਨਾ, ਚਾਹੜੋ ਅਜ ਜਹਾਨ।
ਕਾਫੀ ਅਰਸਾ ਹੋਗਿਆ, ਕਹਿ ਕਹਿ ਘਸੀ ਜ਼ਬਾਨ।

## ਸਤਿਗੁਰੂ ਜੀ

### (ਪਉੜੀ)

ਤਦ ਕਹਿਣ ਗੁਰੁ ਸੁਣ ਬਾਦਸ਼ਾਹ, ਤੈਨੂੰ ਸਮਝਾਵਾਂ।
ਨਹੀਂ ਪੁਤ ਡਰਾਕਲ ਜਣਦੀਆਂ, ਸਿਖਾਂ ਦੀਆਂ ਮਾਵਾਂ।
ਮੇਰਾ 'ਸਿਖੀ' 'ਆਦੀ' ਧਰਮ ਹੈ, ਉਸਨੂੰ ਅਪਨਾਵਾਂ।
ਮੈਂ ਲੋਟਾਂ ਪਹਿਲੂੰ ਤਖਤੇ, ਉਹਨੂੰ 'ਤਖਤ' ਬਣਾਵਾਂ।
ਮੈਂ ਭਾਂਬੜ ਤੇਰੇ ਜ਼ੁਲਮ ਦੇ, ਲਹੂ ਨਾਲ ਬੁਝਾਵਾਂ।
ਮੇਰੇ ਪੈਰ ਪੀਰੀਆਂ ਝਸਦੀਆਂ, ਕਿਉਂ ਸ਼ਾਨ ਗੁਆਵਾਂ।
ਤੇਰੀ ਗੰਦੀ ਜਨਤ ਚੀਜ਼ ਕੀਹ, ਸਭ ਨੂੰ ਠੁਕਰਾਵਾਂ।
ਮੈਂ ਦੋ ਦਿਨ ਦੇ 'ਇਕਬਾਲ' ਨੂੰ ਸੌ ਲਾਹਨਤ ਪਾਵਾਂ।
ਮੈਂ ਹਿੰਦੀਆਂ ਤਾਈਂ ਪੂਰਨੇ, ਕੁਝ ਨਵੇਂ ਸਿਖਾਵਾਂ।
ਵਿਚ ਕਬਰਾਂ 'ਮੁਰਦੇ' ਜੋ ਪਏ, ਰੂਹ ਫੂਕ ਜਗਾਵਾਂ।
ਤੂੰ ਹਿੰਦੂ ਮੁਸਲਮ ਇਕ ਕਰੇਂ, ਮੈਂ ਤਿੰਨ ਬਨਾਵਾਂ।
ਪਾ 'ਚਰਬੀ' ਦੀਵੇ ਹਿੰਦ ਦੇ, ਮੈਂ ਬਾਲ ਕੇ ਜਾਵਾਂ।
ਮੈਂ ਝੂਕੇ 'ਝੰਡੇ' ਅਣਖ ਦੇ, ਫੜ ਅਰਸ਼ ਝੁਲਾਵਾਂ।
ਮੈਂ ਸਿੱਖੀ ਦੇ ਮਹਿਲ ਤੇ, ਏਹ ਸੀਸ ਚੜ੍ਹਾਵਾਂ।

### ਵਾਕ ਕਵੀ

ਦੋਹਿਰਾ-

ਸੁਣ ਪਾਪੀ ਸਤਗੁਰਾਂ ਦਾ, ਐਸਾ ਸਖਤ ਜਵਾਬ।
ਕਾਜ਼ੀ ਤਾਈਂ ਆਖਦਾ, ਫਤਵਾ ਲਾਉ ਸ਼ਤਾਬ।

ਕਾਜ਼ੀ ਫੋਲ ਕਤਾਬ ਨੂੰ, ਕਰਦਾ ਇੰਜ ਬਿਆਨ।
ਕਰੋ ਕਲਮ ਸਿਰ ਇਨ੍ਹਾਂ ਦਾ, ਵਿਚ ਸਰੇ ਮੈਦਾਨ।
ਹੋਇਆ ਹੁਕਮ ਜਲਾਦ ਨੂੰ, ਲੈ ਦਾਤੇ ਨੂੰ ਨਾਲ।
ਵਿਚ ਚਾਂਦਨੀ ਚੌਂਕ ਦੇ, ਆਏ ਤੁਰਤ ਚੰਡਾਲ।
ਖਾਰੇ ਉਤੇ ਸਤਿਗੁਰੂ, ਬੈਠੇ ਚੌਂਕੜ ਮਾਰ।
ਧੜ ਉਤੋਂ ਸਿਰ ਪਾਪੀਆਂ, ਲੀਤਾ ਤੁਰਤ ਉਤਾਰ।
ਵਿਚ ਚਾਂਦਨੀ ਚੌਂਕ ਦੇ, ਪਈ ਗੁਰਾਂ ਦੀ ਲਾਸ਼।
ਆਈ ਅੰਧੇਰੀ ਕਹਿਰ ਦੀ ਕੰਬੇ ਧਰਤ ਅਕਾਸ਼।
ਭਾਈ ਜੈਤਾ ਇਸ ਸਮੇਂ, ਸੀਸ ਗੁਰਾਂ ਦਾ ਚਾ।
ਪਹੁੰਚਾ ਸ੍ਰੀ ਅਨੰਦ ਪੁਰੇ; ਪੈਂਡੇ ਕੁਲ ਮੁਕਾ।

## ਸਤਿਗੁਰਾਂ ਦੇ ਧੜ ਦਾ ਸਸਕਾਰ

ਬੈਂਤ-

ਲਖੀ ਸ਼ਾਹ ਲੁਬਾਣਾ ਫਿਰ ਮਾਰ ਹਲਾ,
ਧੜ ਗੁਰਾਂ ਦਾ ਚੁਕ ਲਿਆਇਆ ਏ।
ਗਡ ਕਪਾਹ ਦੀ ਵਿਚ ਛੁਪਾ ਕਰਕੇ,
ਉਹਨੇ ਬੈਲਾਂ ਦੇ ਤਾਈਂ ਵੁੜਾਯਾ ਏ।
ਅਪਨੇ ਘਰ 'ਰਕਾਬ ਗੰਜ' ਵਿਚ ਆ ਕੇ,
ਨਾਨਕ ਗੁਰੂ ਦਾ ਸ਼ੁਕਰ ਮਨਾਇਆ ਏ।
ਪਿਛੋਂ ਸ਼ਹਿਰ ਸਾਰੇ ਅੰਦਰ ਫਿਰੀ ਡੌਂਡੀ,
ਹੁਕਮ ਪਾਤਸ਼ਾਹ ਸਖਤ ਸੁਨਾਇਆ ਏ।

ਸਣੇ ਬਾਲ ਬਚੇ ਪੀੜੇ ਵਿਚ ਕੋਹਲੂ,
ਧੜ ਗੁਰਾਂ ਦਾ ਜਿਨ੍ਹੇ ਚੁਰਾਇਆ ਏ।
ਚੁਨ ਚੁਨ ਪਕੜ ਲੌ ਦਿਲੀ ਦੇ ਬਾਗੀਆਂ ਨੂੰ,
ਐਡਾ ਹੌਂਸਲਾ ਜਿਨ੍ਹਾਂ ਦਖਾਇਆ ਏ।

ਤਥਾ

ਸਿਖ ਸੋਚਦਾ ਗਿਆ ਜੇ ਧੜ ਫੜਿਆ,
ਹੋਣੀ ਖੈਰ ਨਾ ਬੜਾ ਅਪਮਾਨ ਹੋਸੀ।
ਖਾਸਨ ਕਾਂ ਕੀੜੇ ਧੜ ਗੁਰਾਂ ਦੇ ਨੂੰ,
ਨਾਲੇ ਮੇਰੇ ਤੇ ਜ਼ੁਲਮ ਮਹਾਨ ਹੋਸੀ।
ਕਰਕੇ ਚਾਰ ਪਰਕਰਮਾਂ ਅਰਦਾਸ ਕੀਤੀ,
ਰਹਿਸੀ ਪਤ ਗੁਰੂ ਮੇਹਰਬਾਨ ਹੋਸੀ।
ਅਗ ਲਾ ਦਿਤੀ ਘਰ ਆਪਣੇ ਨੂੰ,
ਸ਼ੇਵਾ ਵਿਚ ਦਰਗਾਹ ਪਰਵਾਨ ਹੋਸੀ।
ਆਪ ਫੇਰ ਪਲੂ ਰੌਲਾ ਪਾਣ ਲਗਾ,
ਲੋਕੋ ਸੜ ਗਿਆ ਅਜ ਮਕਾਨ ਮੇਰਾ।
ਹਿੰਮਤ ਕਰੋ ਤੇ ਅਗ ਬੁਝਾਉ ਰਲ ਕੇ,
ਬਚ ਰਹੇ ਅੰਦਰੋਂ ਸਾਜ਼ੋ ਸਮਾਨ ਮੇਰਾ।
ਭਜ ਦੌੜਕੇ ਸੈਂਕੜੇ ਲੋਗ ਪੈ ਗਏ,
ਭਰ ਭਰ ਜਲ ਦੇ ਬਾਲਟੇ ਪਾਂਵਦੇ ਨੇ।
ਭੜਕੇ ਅਗ ਕਪਾਹ ਦੀ ਵਾ ਵਗੇ,
ਸ਼ੋਹਲੇ ਉਡ ਅਕਾਸ਼ ਤੇ ਜਾਂਵਦੇ ਨੇ।

ਪਾਣੀ ਅਗ ਤੇ ਤੇਲ ਦਾ ਕੰਮ ਕਰਦਾ,
ਅਡੀ ਚੋਟੀ ਦਾ ਜ਼ੋਰ ਸਭ ਲਾਂਵਦੇ ਨੇ।
ਮਹਾਰਾਜ ਜੀ ਆਪਣੇ ਕੰਮ ਤਾਈਂ,
ਵਿਚ ਆਪ ਹੋ ਸਿਰੇ ਚੜ੍ਹਾਂਵਦੇ ਨੇ।
ਚਲੀ ਕਿਸੇ ਦੀ ਪੇਸ਼ ਨਾ ਅੱਗ ਅਗੇ,
ਸੜਕੇ ਸਾਰਾ ਮਕਾਨ ਸੁਵਾਹ ਹੋਯਾ।
ਦੂਲੇ ਗੁਰੂ ਦੀ ਸ਼ਾਨ ਨਾ ਘਟਣ ਦਿਤੀ,
ਭਾਵੇਂ ਸੂਰਮਾਂ ਆਪ ਤਬਾਹ ਹੋਯਾ।

ਤਥਾ

ਕੋਈ ਦਿਨਾਂ ਪਿਛੋਂ ਹੋਈ ਸਵਾਹ ਠੰਡੀ,
ਫੋਲ ਅਸਥੀਆਂ ਕੁਲ ਕੁਢਾਂਵਦਾ ਏ।
ਪਾਕੇ ਸੋਨੇ ਦੀ ਗਾਗਰ ਦੇ ਵਿਚ ਸਭੇ,
ਟੋਇਆ ਪੁਟਕੇ ਫੁਲ ਦਬਾਂਵਂਦਾ ਏ।
ਝੰਡੀ ਗੱਡ ਉਤੇ ਅਰਦਾਸ ਕਰਕੇ,
ਹੋਇਆ ਸੁਰਖਰੂ ਸ਼ੁਕਰ ਮਨਾਂਵਦਾ ਏ।
ਸ਼ਸਤਰ, ਬਸਤਰ, ਤੇ ਕੀਮਤੀ ਲੈ ਘੋੜੇ,
ਆਪ ਸ੍ਰੀ 'ਅਨੰਦ ਪੁਰ' ਆਂਵਦਾ ਏ।
ਸਾਰਾ ਖੋਹਲਕੇ ਹਾਲ ਮਹਾਰਾਜ ਅਗੇ,
ਲਖੀ ਸ਼ਾਹ ਸਰਦਾਰ ਬਿਆਨ ਕੀਤਾ।
ਝੰਡੇ ਝੁਲਣੇ ਨੇ ਉਥੇ ਖਾਲਸੇ ਦੇ,
ਜਿਥੇ ਸਿਖ ਨੇ ਖੜਾ ਨਿਸ਼ਾਨ ਕੀਤਾ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਗੰਮੀ ਵਾਕ ਬੋਲਣੇ

ਸਮਾਂ ਆਵੇਗਾ, ਗੁਰਾਂ ਦੇ ਸਿਖ ਸੂਰੇ,
ਦਿਲੀ ਕਰ ਢਿਲੀ ਫਤੇ ਪਾਣਗੇ ਜੀ।
ਸਮਾਂ ਆਵੇਗਾ, ਦਿਨੇ ਹੀ ਬਾਲ ਦੀਵੇ,
ਲੁਟਾਂ ਘਰੋ ਘਰ ਸਿੰਘ ਮਚਾਣਗੇ ਜੀ।
ਸਮਾਂ ਆਵੇਗ, ਦਿਲੀ ਦੇ ਤਖਤ ਉਤੇ,
ਬੈਠ ਖਾਲਸੇ ਹੁਕਮ ਚਲਾਣਗੇ ਜੀ।
ਸਮਾਂ ਆਵੇਗਾ, ਬੀਰ ਬਘੇਲ ਸਿੰਘ ਜੀ,
ਮਹਾਰਾਜ ਦੇ ਮੰਦਰ ਬਨਾਣਗੇ ਜੀ।
ਸਮਾਂ ਆਵੇਗਾ, ਸਿੰਘਾਂ ਦੇ ਤੇਜ ਅਗੇ,
ਊਚ ਨੀਚ ਸਭ ਸੀਸ ਨਿਵਾਣਗੇ ਜੀ।
ਸਮਾਂ ਆਵੇਗਾ ਦੇਸ਼ ਅਜ਼ਾਦ ਹੋਸੀ,
ਢੋਲੇ ਸਭ ਅਜ਼ਾਦੀ ਦੇ ਗਾਣਗੇ ਜੀ।
ਸਿੱਕਾ ਚਲਸੀ ਕਾਬਲ ਕੰਧਾਰ ਅੰਦਰ,
ਡਕੇ ਕਾਬਲੀ ਦੇਆਂ ਨੂੰ ਲਾਣਗੇ ਜੀ।
ਹੋਸੀ ਧਰਮ ਦਾ ਰਾਜ ਜਹਾਨ ਉਤੇ,
ਜ਼ੁਲਮ ਜਬਰ ਨੂੰ ਸਿੰਘ ਉਡਾਣਗੇ ਜੀ।

### ਲਖੀ ਸ਼ਾਹ ਦਾ ਧੰਨਵਾਦ

ਹਥ ਜੋੜ ਕੇ ਸਿੱਖ ਨੇ ਅਰਜ਼ ਕੀਤੀ,
ਚਰਨਾਂ ਵਿੱਚ ਈ ਮੇਰੀ ਸਮਾਈ ਹੋਵੇ।

ਕਾਰਨ ਕਰਨ ਹੋ ਤੁਸੀਂ ਮਹਾਰਾਜ ਆਪੇ,
ਮੁਫਤ ਵਿਚ ਪਈ ਮੇਰੀ ਵਡਿਆਈ ਹੋਵੇ।
ਦੇਸ਼ ਵਿਚ ਸ਼ਕੰਜਿਆਂ ਫਸ ਗਿਆ,
ਕਿਰਪਾ ਕਰੋ ਤੇ ਛੇਤੀ ਰਿਹਾਈ ਹੋਵੇ।
ਲੁਟੇ ਗਏ ਨੇ ਕੁਲ ਅਰਮਾਨ ਮੇਰੇ,
ਫਿਰ ਵੀ ਫਿਕਰ ਨ ਚਿਤ ਨੂੰ ਰਾਈ ਹੋਵੇ।
ਨਾਮ ਦਾਨ ਸੇਵਾ ਉਦਮ, ਬਲ ਬਖਸ਼ੋ,
ਸਿਖੀ, ਸਿਦਕ ਦੇਹੋ ਦਿਆਲ਼ ਦਾਤਾ।
ਭਾਣੇ ਵਿਚ ਹਮੇਸ਼ 'ਅਨੰਦ' ਜਾਣਾ,
ਖਾਣ ਦੁਖਾਂ ਦੀ ਏ ਧੰਨ ਮਾਲ ਦਾਤਾ।



# ਸ਼ਹੀਦੀ ਭਾਈ ਮਨੀ ਸਿੰਘ ਜੀ

## ਦੁਵੱਯਾ ਛੰਦ

ਮਨੀ ਸਿੰਘ ਨੂੰ ਹਥੀਂ ਅੰਮ੍ਰਿਤ, ਦਸਮੇਂ ਗੁਰਾਂ ਛਕਾਯਾ।
ਅਰਥਾਂ ਸਹਿਤ ਗੁਰਬਾਣੀ ਦਾ, ਨਾਲੇ ਬੋਧ ਚਹਾਯਾ।
ਵਡਾ ਤਿਆਗੀ, ਵਡਾ ਬਬੇਕੀ, ਵਡਾ 'ਸੰਤ ਸਪਾਹੀ'।
ਵਡਾ ਲਿਖਾਰੀ ਗੁਰਬਾਣੀ ਦਾ, ਵਡੀ ਟਹਿਲ ਨਿਬਾਹੀ।
ਨਾਲ ਗੁਰਾਂ ਦੇ ਰਹਿਕੇ ਇਸਨੇ,ਕੁਲ ਰਸਮਾਂ ਸਨ ਸਿਖੀਆਂ।
ਹਥੀਂ ਬੀੜਾਂ ਗੁਰਬਾਣੀਦੀਆਂ,ਸਾਫ ਸ਼ੁਧ ਸਨ ਲਿਖੀਆ।
ਬਾਦ ਗੁਰਾਂ ਤੋਂ ਹਰਿਮੰਦਰ ਵਿਚ, ਸਿੰਘਾਂ ਗ੍ਰੰਥੀ ਲਾਯਾ।
'ਤਤ ਖਾਲਸੇ' 'ਬੰਦਈਆਂ' ਦਾ,ਝਗੜਾ ਇਸ ਸੁਲਝਾਯਾ।
ਸੋਚ ਸਮਝਕੇ ਰੰਗ ਸਮੇਂ ਦੇ, ਵਰਤੀ ਇਸਨੇ ਨੀਤੀ।
ਬੀੜ ਖੋਲਕੇ ਕਰਮ ਵਾਰ, ਇਸ ਬਾਣੀ ਸਾਰੀ ਕੀਤੀ।
ਖਾਲਸਿਆਂ ਨੂੰ ਇਹ ਸਿਆਣਪ, ਲਗੀ ਮੂਲ ਨਾ ਚੰਗੀ।
ਬੰਦ ਬੰਦ ਕੀਤੇ ਵਖ ਗੁਰ੍ਹਾਂ ਦੇ, ਕੀਤੀ ਗੱਲ ਕੁਢੰਗੀ।
ਅੰਗ ਅੰਗ ਜਿਉਂ ਵਖ ਗੁਰਾਂ ਦੇ, ਕੀਤੇ ਨੇ ਤੂੰ ਸਾਰੇ।
ਅੰਗ ਅੰਗ ਤੇਰਾ ਕਟਿਆ ਜਾਵੇ, ਹੋਏ ਸਰਾਪ ਏਹ ਭਾਰ।
ਇੰਜ ਸੇਵਾ ਫਿਰ'ਹਰਿਮੰਦਰ'ਵਿਚਕਰਦਿਆਂ ਹੋਗਈਦੇਰੀ।
ਖਾਲਸਿਆਂ ਦੇ ਸਿਰ ਦੇ ਉਤੇ, ਝੁਲੀ ਆਨ ਹਨੇਰੀ।
ਸਿੰਘਾਂ ਤਾਈਂ ਮਾਰਨ ਖਾਤਰ, ਆਨ ਚੁਗੱਤੇ ਤੁਲੇ।

ਖਿੰਡ ਪੁੰਡ ਗਏ ਸਿੰਘ ਜੰਗਲੀਂ, ਵਗੇ ਐਸੇ ਬੁਲੇ।
ਭੇਸ ਵਟਾਕੇ ਭਾਈ ਸਾਹਿਬਜੀ,'ਹਰਮੰਦਰ'ਵਿਚ ਰਹਿੰਦੇ।
ਫਕਰ ਸਮਝਕੇ ਮੁਗ਼ਲ ਇਨ੍ਹਾਂ ਨੂੰ,ਨਾ ਹੈਸੀ ਕੁਝ ਕਹਿੰਦੇ।
ਅੰਮ੍ਰਿਤਸਰ ਜੀ ਪਹਿਰੇ ਲਗੇ, ਜੋ ਕਾਬੂ ਸਿੰਘ ਆਵੇ।
ਭਾਰੇ ਦੁਖ ਤਸੀਹੇ ਦੇ ਦੇ, ਜਾਨੋਂ ਮਾਰਿਆ ਜਾਵੇ।

## ਭਾਈ ਮਨੀ ਸਿੰਘ ਜੀ ਨੇ ਦੀਪ ਮਾਲਾ ਦਾ ਮੇਲਾ ਮਨਾਣਾ

ਮਿਰਜ਼ਾ—

ਸਤਾਰਾਂ ਸੌ ਪਚਾਨਵੇਂ, ਚੜ੍ਹਿਆ ਜਦ ਬਿਕ੍ਰਮੀ ਸਾਲ।
ਮਨੀ ਸਿੰਘ ਨੇ ਬੈਠਿਆਂ, ਕੀਤਾ ਸੀ ਇੰਜ ਖਿਆਲ।
ਵਿਚਦਿਲਦੇਤਾਂਘ ਦੀਦਾਰ ਦੀ,ਜਿਨੇਮਾਰਿਆ ਆਣ ਉਛਾਲ।
ਉਹਦੀ ਬੀਰਤਾ ਅੰਦਰ ਬਾਜ਼ੂਆਂ,ਇਉਂ ਲਗੀ ਖਾਣ ਉਬਾਲ।
ਯਗ ਕਰਨੇ ਅਤੇ ਕਰਾਵਨੇ, ਏਹ ਗੁਰ ਸਿੰਘਾਂ ਦੀ ਚਾਲ।
ਕੋਈ ਜੋੜ ਮੇਲ ਕਰਵਾ ਦੇਈਏ, ਸਿੰਘ ਸੁਤੇ ਦੇਈਏ ਉਠਾਲ।
ਸਿੰਘ ਵੇਖਣ ਆ ਗੁਰਧਾਮ ਦਾ, ਸਭ ਆਪਣੀ ਅਖੀਂ ਹਾਲ।
ਗੁਰਦਵਾਰੇ ਢਾਹ ਢਾਹ ਚੰਦਰੇ, ਹਨ ਪੂਰੀ ਜਾਂਦੇ ਤਾਲ।
ਸਿੰਘ ਹਰਿਮੰਦਰ ਨੂੰ ਛਡ ਗਏ, ਖਾ ਤੁਰਕ ਦਾ ਖ਼ੌਫ਼ ਵਸ਼ਾਲ।
ਹੈ ਤੇਜ ਸ਼ਰ੍ਹਾ ਦਾ ਹੋ ਗਿਆ, ਹੋ ਸਿਖੀ ਗਈ ਨਿਢਾਲ।
ਉਦੋਂ ਕਾਜ਼ੀ'ਅਬਦੁਲਰਜ਼ਾਕ'ਸੀ,ਲਗਾ ਅੰਮ੍ਰਿਤਸਰਕੁਤਵਾਲ।
ਇਉਂ ਕੀਤਾ ਸਾਦਾ ਮਸ਼ਵਰਾ, ਮਨੀ ਸਿੰਘ ਨੇ ਉਸਦੇ ਨਾਲ।
ਏਥੇ ਕਿਰਤੀ ਸਿਖ ਹੀ ਔਣਗੇ, ਨਾ ਬਾਗ਼ੀ ਵਡੂ ਮਜਾਲ।

ਜਟ ਪੇਂਡੂ ਰਈਅਤ ਤੁਸਾਂ ਦੀ,ਰਹੇ ਢਿਡ ਖਲਕਤ ਦਾ ਪਾਲ।
ਉਹਨਾਂ ਕੋਲੋਂ ਖਤਰਾ ਕੁਝ ਨਹੀਂ, ਸਭ ਸਾਊ ਲੋਕ ਕੰਗਾਲ।
'ਅਨੰਦ' ਕਾਜ਼ੀ ਨੇ ਖੁਸ਼ੀ ਹੋ, ਮੰਨ ਸਿੰਘ ਦਾ ਲਿਆ ਸਵਾਲ।

## ਕਾਜ਼ੀ ਨੇ ਲਾਹੌਰੋਂ ਪਤਾ ਮੰਗਾਣਾ

ਛੈਂਤ—

ਕਾਜ਼ੀ ਫੇਰ ਲਾਹੌਰ ਨੂੰ ਹੁਕਮ ਲਿਖਿਆ,
ਮਨੀ ਸਿੰਘ ਹੈ ਮੇਲਾ ਲੁਵਾਣਾ ਚਾਹੁੰਦਾ।
ਕਠੇ ਕਰ 'ਪੇਂਡੂ' 'ਕਿਰਤੀ' 'ਜਟ' ਸਾਧੂ,
ਫਕਰ ਲੋਕ ਹੈ ਜਗ ਕਰਵਾਣਾ ਚਾਹੁੰਦਾ।
ਅਗੋਂ ਲਿਖਿਆ ਸੂਬੇ ਨੇ ਪਰਤ ਏਦਾਂ,
ਉਹਨੂੰ ਕਹੋ ਜੇ ਰੌਣਕ ਵਧਾਣਾ ਚਾਹੁੰਦਾ।
ਦੇਵੇ ਪੰਜ ਹਜ਼ਾਰ ਮਸੂਲ ਸਾਨੂੰ,
ਕੋਈ ਫਿਕਰਨਹੀਂ ਮੇਲਾ ਜੇ ਲਾਣਾਚਾਹੁੰਦਾ।
ਦਸਿਆ ਕਾਜ਼ੀ ਨੇ ਸਿੰਘ ਨੂੰ ਹੁਕਮ ਸਦਕੇ,
ਕਿਹਾ ਸਿੰਘ ਨੇ ਭਲਾ ਚੁਕਾ ਦਿਆਂਗੇ।
ਚੜ੍ਹਤ ਲੱਖਾਂ ਰੁਪਿਆਂ ਦੀ ਆਵਣੀ ਏਂ,
ਉਹਦੇ ਵਿਚੋਂ ਈ ਲੇਖਾ ਮੁਕਾ ਦਿਆਂਗੇ।

## ਚਿਠੀਆਂ ਲਿਖਣੀਆਂ

ਪਾਈਆਂ ਲਿਖ ਲਿਖ ਚਿਠੀਆਂ, ਸਭ ਸਿੰਘਾਂ ਦੇ ਨਾਮ।
ਆਵੋ ਹਲੇ ਮਾਰਕੇ, ਸਣ ਪਰਵਾਰ ਤਮਾਮ।

ਹੁਕਮ ਲਿਆ ਸਰਕਾਰ ਤੋਂ, ਹੋ ਗਏ ਕੌਲ ਕਰਾਰ।
ਫਿਕਰ ਨ ਕਰਨਾ ਕੁਛ ਵੀ; ਖੁਲੇ ਕਰੋ ਦੀਦਾਰ।
ਰਜ ਰਜ ਟੁਭੇ ਲਾ ਲਵੋ, ਕਰ ਲੋ ਸੁਫਲਾ ਜਨਮ।
ਕਰ ਸਤ ਸੰਗਤ ਮਨਾਂ ਚੋਂ, ਕਢ ਲਵੋ ਸਭ ਭਰਮ।
ਜੰਗੀ ਸਿੰਘ ਨਹੀਂ ਆਵਣੇ, ਨਾ ਹੋਣਾ ਤਕਰਾਰ।
ਕਿਰਤੀਆਂ ਤਾਈਂ ਰੋਕ, ਨਾ ਕੁਝ ਕਰੂ ਸਰਕਾਰ।
ਚਿਰ ਪਿਛੋਂ ਮਿਲਿਆ ਸਮਾਂ, ਭਾਈਓ ਭਾਗਾਂ ਨਾਲ।
ਪਰਸ ਧੂੜ ਸਚਖੰਡ ਦੀ, ਹੋਵੋ ਖੂਬ ਨਿਹਾਲ।

## ਸਿੰਘਾਂ ਦੀਆਂ ਤਿਆਰੀਆਂ

ਦੁਵੱਯਾ ਛੰਦ॥

ਪੜ ਪੜ ਚਿਠੀਆਂ ਪੇ ਤੂ ਕਿਰਤੀ, ਕਰਦੇ ਕੁਲ ਤਿਆਰੀ।
ਲੈ ਦਸਵੰਧ ਤੁਰੇ ਦਰਸ਼ਨ ਨੂੰ ਹੁਮ ਹੁਮਾ ਨਰ ਨਾਰੀ।
ਸਚ ਖੰਡ ਦੀ ਧੂੜ ਪਰਸੀਏ, ਤਾਲ ਚਿ ਟੁਬੇ ਲਾਈਏ।
ਚਿਰ ਦੀਆਂ ਮੰਨਤਾਂ ਮੰਨੀਆਂਹੋਈਆਂ,ਹਥੀਂ ਚਲ ਚੜ੍ਹਾਈਏ।
ਰੌਣਕ ਹੋਣ ਲਗੀ ਜਿਸ ਵੇਲੇ, ਚਲੀ ਚਾਲ ਸ਼ੈਤਾਨਾਂ।
ਗਸ਼ਤੀ ਫੌਜ ਦਿਤੀ ਘਲ ਉਤੋਂ, ਹਾਕਮ ਬੇਈਮਾਨਾਂ।
*'ਲਖੂ ਇਮਨਾ ਬਾਦੀਏ' ਮੁਖ਼ਬਰ, ਸੂਬੇ ਤਾਈਂ ਸਖਾਇਆ।
ਘੇਰਾ ਪਾ ਸਿੰਘਾਂ ਕਾਬੂ ਕਰ ਲੌ, ਰਬ ਨੇ ਵਕਤ ਬਨਾਇਆ।
ਬਚੇ, ਬੁਢੇ, ਪਕੜ ਔਰਤਾਂ, ਕਰ ਦਿਉ ਖਤਮ ਪਨੀਰੀ।

*ਲਖਪਤ ਰਾਏ ਹਿੰਦੂ ਏਮਨਾ ਬਾਦ ਦੇ ਰਹਿਣ ਵਾਲਾ ਸਿੰਘਾਂ ਦੇ ਵੈਰ ਪਿਆ ਹੋਇਆ ਸੀ, ਮੁਗਲਾਂ ਦਾ ਝੋਲੀ ਚੁਕ ਸੀ।

ਢਾਹ 'ਹਰਿਮੰਦਰ' ਸਾਫ ਕਰ ਦਿਉ, ਸਾਰਾ ਠਾਠ ਅਮੀਰੀ।
ਫੌਜ ਚੜ੍ਹੀ ਜਦ ਧੂੜਾਂ ਧੁੰਮੀਆਂ, ਜਗ ਤੇ ਪਈ ਦੁਹਾਈ।
ਨਸ ਭਜ ਗਈ ਜਾਨ ਬਚਾ ਕੇ, ਜੋ ਸੰਗਤ ਸੀ ਆਈ।
ਮਨੀ ਸਿੰਘ ਨੇ ਕੀਤੀਆਂ ਖਬਰਾਂ, ਸਿੰਘਾਂ ਤਾਈਂ ਸਾਰੇ।
ਸਿੰਘੋ, ਨਾ ਅੰਮ੍ਰਿਤਸਰ ਔਣਾ, ਫਿਰ ਗਏ ਨੇ ਹਤਿਆਰੇ।
ਬੀਤ ਗਏ ਜਾਂ ਦਿਨ ਕੁਝ ਮੁੜਕੇ, ਹੁਕਮ ਲਾਹੌਰੋਂ ਆਇਆ।
ਮੇਲੇ ਦਾ ਮਾਸੂਲ ਤਮਾਮੀ ਜਾਵੇ ਤੁਰਤ ਪੁਚਾਇਆ।
ਜੇ ਨਾਂ ਦੇ ਮਸੂਲ ਮਨੀ ਸਿੰਘ, ਕਰੇ ਸ਼ੇਖੀਆਂ ਅੜੀਆਂ।
ਘਲ ਦਿਉ ਲਾਹੌਰ ਉਸ ਨੂੰ, ਮਾਰ ਪੁਠੀਆਂ ਕੜੀਆਂ।
ਆ ਕਾਜ਼ੀ ਨੇ ਮਨੀ ਸਿੰਘ ਨੂੰ, ਆਖਿਆ ਸਿੰਘ ਸਰਦਾਰਾ।
ਪੰਜ ਹਜ਼ਾਰ ਮਾਸੂਲ ਜੋ ਕੀਤਾ, ਜਲਦੀ ਭਰ ਦੇ ਸਾਰਾ।
ਨਹੀਂ ਤਾਂ ਲਾ ਹਥਕੜੀਆਂ ਤੈਨੂੰ, ਜਾਊ ਲਾਹੌਰ ਪੁਚਾਇਆ।
ਆਪੇ ਸੂਬਾ ਕਰੂ ਫੈਸਲਾ, ਜੋ ਉਹਦੇ ਦਿਲ ਆਇਆ।
ਕਿਹਾ ਸਿੰਘ ਨੇ ਕਾਜ਼ੀ ਸਾਹਿਬ, ਆਈ ਨਾਂ ਇਕ ਪਾਈ।
ਤੋੜਕੇ ਵਹਿਦੇ ਆਪ ਤੁਸਾਂ ਨੇ, ਖਲਕਤ ਕੁਲ ਡਰਾਈ।
ਮੇਲਾ ਲਗਦਾ ਤਾਂ ਦੇ ਦੇਂਦਾ, ਚੁਕੀਆਂ ਪੁਠੀਆਂ ਕਾਰਾਂ।
ਪੰਜ ਰੁਪਈਏ ਕੋਲ ਨਾਂ ਮੇਰੇ, ਰਕਮ ਕਿਥੋਂ ਇਹ ਤਾਰਾਂ।
ਉਸੇ ਵੇਲੇ ਫੜ ਕਾਜ਼ੀ ਨੇ, ਕੜੀਆਂ ਸਿੰਘ ਨੂੰ ਲਾਈਆਂ।
ਦਿਤਾ ਤੋਰ ਲਾਹੌਰ ਵਲ ਨੂੰ, ਜਕੜਕੇ ਨਾਲ ਸਪਾਹੀਆਂ।
ਸੀ ਏਦਾਂ ਦੀ ਬੁਰਛਾ ਗਰਦੀ, ਮੁਗ਼ਲ ਹਕੂਮਤ ਵੇਲੇ।
ਭਾਲ ਬਹਾਨੇ ਨਾਲ ਸਿੰਘਾਂ ਦੇ, ਜਾਨ ਬਾਜ਼ੀਆਂ ਖੇਲੇ।

ਬੈਂਤ—

ਉਡ ਗਿਆ ਇਨਸਾਫ ਜਹਾਨ ਵਿਚੋਂ,
ਰਾਜੇ ਲੁਟ ਰਿਆਇਆ ਨੂੰ ਖਾਂਵਦੇ ਨੇ।
ਵਹਿਦੇ ਆਪਣੇ ਛਡਕੇ ਆਪ ਸਾਰ,
ਉਲਟਾ ਸਾਧਾਂ ਨੂੰ ਚੋਰ ਬਣਾਂਵਦੇ ਨੇ।
ਬੰਨ੍ਹ ਸਾਧ ਬੇਦੋਸ ਨੂੰ ਮਾਰ ਕੜੀਆਂ,
ਏਦਾਂ ਵੱਲ ਲ ਹੌਰ ਲਿਆਂਵਦੇ ਨੇ।
ਵੈਰ ਸਿੰਘਾਂ, ਦੇ ਪਿਆ ਜਹਾਨ ਸਾਰਾ,
ਤੇਲ ਹਿੰਦੂ ਵੀ ਬਲਦੀ ਤੇ ਪਾਂਵਦੇ ਨੇ।
ਔਂਦੇ ਸਾਰ ਕਚਹਿਰੀ ਵਿਚ ਮਨੀ ਸਿੰਘ ਨੇ,
ਉਚੀ ਗੱਜ ਕੇ ਫਤੇ ਬੁਲਾ ਦਿਤੀ।
ਧੁਖਦੀ ਧੂਣੀ 'ਅਨੰਦ' ਜੋ ਸ਼ਰ੍ਹਾ ਦੀ ਸੀ,
ਫੂਕ ਮਾਰਕੇ ਅੱਗ ਮਚਾ ਦਿਤੀ।

## ਸੂਬਾ

ਹੋਕੇ ਸੂਬੇ ਨੇ ਲਾਲ ਅੰਗਿਆਰ ਵਾਂਗੂ,
ਮਨੀ ਸਿੰਘ ਨੂੰ ਇੰਜ ਪੁਕਾਰਿਆ ਏ।
ਘਰ ਮੁਗ਼ਲਾਂ ਦਾ ਏਹ ਸਲਾਮ ਦਾ ਥਾਂ,
ਏਥੇ ਫਤੇ ਨੂੰ ਕਿਉਂ ਉਚਾਰਿਆ ਏ।
ਤੈਨੂੰ ਆਪਣੀ ਜਾਨ ਦੀ ਲੋੜ ਨਹੀਂ ਸੀ,
ਸੁਤੇ ਕਾਲ ਨੂੰ ਕਿਉਂ ਵੰਗਾਰਿਆ ਏ।

ਮਾਇਆ ਸਿੰਘਾਂ ਦਾ ਅੰਤ ਖਦਾ ਵਲੋਂ,
ਪੁਠੀ ਮਤ ਨੂੰ ਤੁਸਾਂ ਨੇ ਧਾਰਿਆ ਏ।
ਨਾਲੇ ਦੱਸ ਖਾਂ ਤੂੰ 'ਮਾਸੂਲ ਸ਼ਾਹੀ',
ਮੇਲਾ ਲੁਟ ਕੇ ਕਿਉਂ ਨਾਂ ਤਾਰਿਆ ਏ।
ਖਤਰੇ ਵਿਚ 'ਅਨੰਦ' ਤੂੰ ਜਾਨ ਪਾਈ,
ਲਾਲਚ ਮਾਇਆ ਦੇ ਨੇ ਤੈਨੂੰ ਮਾਰਿਆ ਏ।

## ਜਵਾਬ ਭਾਈ ਮਨੀ ਸਿੰਘ ਜੀ

ਮਨੀ ਸਿੰਘ ਨੇ ਆਖਿਆ ਵੇਖ ਸੂਬੇ,
ਅਸੀਂ ਗੁਰੂ ਦੇ ਸਿੰਘ ਸਦਾਂਵਦੇ ਹਾਂ।
ਨਹੀਂ ਕਿਸੇ ਨੂੰ ਕਦੇ ਸਲਾਮ ਕਰਦੇ,
ਹਰ ਇਕ ਨੂੰ ਫਤੇ ਬੁਲਾਂਵਦੇ ਹਾਂ।
ਡਰ ਕਿਸੇ ਦਾ ਕਦੇ ਨਾਂ ਮੰਨਦੇ ਹਾਂ,
ਨਾ ਹੀ ਕਿਸੇ ਦੇ ਤਾਈਂ ਡਰਾਂਵਦੇ ਹਾਂ।
ਚੜ੍ਹਦੀ ਕਲਾ ਵਿਚ ਸਿੰਘ ਹਮੇਸ਼ ਰਹਿੰਦੇ,
ਇਕੋ ਦੁਖ ਤੇ ਸੁਖ ਤਕਾਂਵਦੇ ਹਾਂ।
ਮੇਲਾ ਘੱਲ ਕੇ ਫੌਜ ਬਰਬਾਦ ਕੀਤਾ,
ਚੜਤਲ ਔਣੀ ਸੀ ਵਿਚ ਦਰਬਾਰ ਕਿਥੋਂ।
ਮੇਰੇ ਕੋਲ 'ਅਨੰਦ' ਨਹੀਂ ਪੰਜ ਕੌਡਾਂ,
ਦਸ ਤਾਰਾਂ ਮੈਂ 'ਪੰਜ ਹਜ਼ਾਰ' ਕਿਥੋਂ।

## ਸੂਬਾ

ਖਾਤਰ ਪੈਸੇ ਦੇ ਜਾਨ ਗੁਵਾ ਲੈਣੀ,
ਏਹੋ ਜਹੀ ਨਹੀਂ ਚੰਗੀ ਦਨਾਈ ਸਿਖਾ।

ਲੋੜੇਂ ਖੈਰ ਮਸੂਲ ਅਦਾ ਕਰਦੇ,
ਕਰ ਦੇਵਾਂਗਾ ਤੇਰੀ ਰਿਹਾਈ ਸਿਖਾ।
ਮੰਨਾਂ ਕਿਵੇਂ 'ਹਰਿਮੰਦਰ' ਦਾ ਸਾਧ ਹੈਂ ਤੂੰ,
ਤੇਰੇ ਕੋਲ ਨਹੀਂ ਇਕ ਪਾਈ ਸਿਖਾ।
ਭੌਣ ਵਰਸਦੇ ਮਾਇਆ ਦੇ ਸਦਾ ਓਥੇ,
ਮੰਨਤਾਂ ਮੰਨਦੀ ਉਥੇ ਖ਼ੁਦਾਈ ਸਿਖਾ।
ਏਹਦੇ ਬਾਦ ਇਕ ਹੋਰ ਹੈ ਭਲੇ ਦੀ ਗਲ,
ਤੇਰੀ ਹੋਵੇਗੀ ਬੜੀ ਵਡਿਆਈ ਸਿਖਾ।
ਕਲਮਾ ਪੜ੍ਹ 'ਅਨੰਦ' ਰਸੂਲ ਦਾ ਤੂੰ;
ਹੋਊ ਵਿਚ ਦਰਗਾਹ ਸਹਾਈ ਸਿਖਾ।

## ਜਵਾਬ ਭਾਈ ਮਨੀ ਸਿੰਘ ਜੀ

'ਕੰਚਨ' 'ਕਚ' ਨੂੰ ਜਾਣਦਾ ਇਕ ਜੈਸਾ,
ਸਿੰਘ ਮਾਇਆ ਨੂੰ ਕਦੇ ਪਿਆਰਦਾ ਨਹੀਂ।
ਦਰਬਾਰ ਸਾਹਿਬ ਨੂੰ ਤੁਸਾਂ ਬਰਬਾਦ ਕੀਤਾ,
ਦਸਵੰਧ ਆਕੇ ਉਥੇ ਕੋਈ ਤਾਰਦਾ ਨਹੀਂ।
ਮੇਲਾ ਲਗਦਾ ਫਿਰ ਇਨਕਾਰ ਕੀਹ ਸੀ,
ਪੈਸੇ ਲਈ ਮੈਂ ਧਰਮ ਨੂੰ ਹਾਰਦਾ ਨਹੀਂ।
ਤੁਸਾਂ ਆਪਣਾ ਛੱਡ ਈਮਾਨ ਦਿਤਾ,
ਔਗਣ ਆਪਣਾ ਪੁਰਸ਼ ਵਿਚਾਰਦਾ ਨਹੀਂ।
ਸਾਨੂੰ ਗੁਰਾਂ ਸਰਦਾਰੀਆਂ ਬਖਸ਼ੀਆਂ ਨੇ,
ਸੌ ਛਿਤਰ ਵਡਿਆਈ ਸਿਰ ਮਾਰਦਾ ਨਹੀਂ।

ਧਰਮ ਆਪਣੇ ਤਾਈਂ 'ਅਨੰਦ' ਛਡਕੇ,
ਤੇਰੇ ਕਲਮੇ ਨੂੰ ਕਦੇ ਸਤਕਾਰਦਾ ਨਹੀਂ।

## ਸੂਬਾ

ਤੈਨੂੰ ਅੰਤ ਦੀ ਵਾਰ ਮੈਂ ਆਖਦਾ ਹਾਂ,
ਜ਼ਿਦ ਛਡ ਤੇਰਾ ਨੁਕਸਾਨ ਹੋਸੀ।
ਤੈਨੂੰ ਦਿਆਂ ਨੁਵਾਬੀਆਂ, ਨਾਲ ਡੋਲੇ,
ਤੇਰਾ ਦੀਨ ਅੰਦਰ ਬੜਾ ਮਾਨ ਹੋਸੀ।
ਆਲਮ ਬਣੇਂਗਾ ਕੁਲ ਇਸਲਾਮ ਦਾ ਤੂੰ,
ਤੇਰੇ ਹਥ ਵਿਚ ਜਦੋਂ ਕੁਰਾਨ ਹੋਸੀ।
ਤੈਨੂੰ ਮਿਲੇ ਬਹਿਸ਼ਤ ਦੀ ਬਾਦਸ਼ਾਹੀ,
ਜ਼ਾਮਨ ਆਪ ਰਸੂਲ ਰਹਿਮਾਨ ਹੋਸੀ।
ਹਠ ਹੌਂਸਲਾ ਜੇਹੜਾ ਤੂੰ ਲਈ ਫਿਰਦਾ,
ਮੇਰੇ ਗੁਸੇ ਦੀ ਲਹਿਰ ਸਭ ਰੋੜ੍ਹ ਦੇਸੀ।
ਫਤਵਾ ਜਾਣੇਂ 'ਅਨੰਦ' ਹਦੀਸ ਦਾ ਨਾਂ,
ਬੰਦ ਬੰਦ ਚਰਖੀ ਫੜ ਕੇ ਤੋੜ ਦੇਸੀ।

## ਜਵਾਬ ਭਾਈ ਮਨੀ ਸਿੰਘ ਜੀ

ਨਹੀਂ ਮਾਨ ਦੀ ਅਸਾਂ ਨੂੰ ਲੋੜ ਸੂਬੇ,
ਗੁਰਾਂ ਬੜਾ ਬਨਾਯਾ ਏ ਸ਼ਾਨ ਸਾਡਾ।
ਬਾਦਸ਼ਾਹੀ ਬਹਿਸ਼ਤ ਦੀ ਚੀਜ਼ ਕੀਹ ਏ,

ਗੁਰੂ ਗੋਦ ਦਾ ਉਚਾ ਏ ਮਾਨ ਸਾਡਾ।
ਤੇਰੇ ਡੋਲੇ ਨਹੀਂ ਸਾਨੂੰ ਭੁਲਾ ਸਕਦੇ,
ਤੇਰੇ ਫਤਵੇ ਕੀ ਕਰਨਾ ਨੁਕਸਾਨ ਸਾਡਾ।
ਮੈਨੂੰ ਪਾਸ ਮੇਰੀ ਗ਼ੈਰਤ ਕਦਨ ਵਾਲੀ,
ਲਵੇ ਮੌਤ ਬੇਸ਼ੱਕ ਇਮਤਿਹਾਨ ਸਾਡਾ।
ਵਰਤ ਵੇਖ ਜੋ ਕੋਲ ਹਥਿਆਰ ਤੇਰੇ,
ਸਿੰਘ ਆਪਣੀ ਕਦੇ ਨ ਚਾਲ ਬਦਲੇ।
ਸੂਰਜ, ਚੰਦ, ਵੀ ਬਦਲ 'ਅਨੰਦ' ਜਾਵਨ,
ਅਰਸ਼, ਫਰਸ਼, ਤੇ ਭਾਵੇਂ ਪਤਾਲ ਬਦਲੇ।

## ਫਤਵਾ ਲਾਣਾ

ਪਉੜੀ—

ਰੋਹ ਅੰਦਰ ਕਾਜ਼ੀ ਨੂੰ ਤਦੋਂ, ਇਉਂ ਗਿਆ ਸੁਨਾਇਆ।
ਦਸੋ ਬਾਗੀ ਦੀਨ ਦਾ, ਕਿਵੇਂ ਜਾਇ ਮਰਵਾਇਆ।
ਤਦ ਕਾਜ਼ੀ ਫੋਲ ਹਦੀਸ ਨੂੰ, ਵਰਕਾ ਉਲਟਾਇਆ।
ਹਥ ਦਾਹੜੀ ਤੇ ਫੇਰ ਕੇ, ਉਸ ਨੇ ਫੁਰਮਾਇਆ।
ਜੇ ਕਾਫਰ ਕਲਮਾਂ ਪੜ੍ਹ ਲਵੇ, ਜਾਏ ਸ਼ਾਨ ਵਧਾਇਆ।
ਨਹੀਂ ਤੇ ਬੰਦ ਬੰਦ ਖੰਜਰ ਮਾਰਕੇ, ਜਾਏ ਕਟਵਾਇਆ।
ਸਦ ਸੂਬੇ ਤਦੋਂ ਜਲਾਦ ਨੂੰ, ਸਿੰਘ ਤਾਂਈ ਫੜਾਇਆ।
ਉਹ ਕਤਲ ਗ਼ਾਹ ਵਿਚ ਸਿੰਘ ਨੂੰ, ਲਾ ਅਗੇ ਆਇਆ।
ਕਰ ਦਰਸ਼ਨ ਸਿੰਘ ਦਾ ਸ਼ਹਿਰੀਆਂ, ਇਉਂ ਮਤਾ ਪਕਾਇਆ।
'ਪੰਜ ਹਜ਼ਾਰ ਮਸੂਲ' ਦੇ, ਸਿੰਘ ਜਾਏ ਛੁਡਾਇਆ।

ਉਹਨਾਂ ਪਾਸ ਜਲਾਦਾਂ ਆਨਕੇ, ਏਦਾਂ ਫੁਰਮਾਇਆ।
ਸਾਡੇ ਆਉਂਦੇ ਤਕ ਨਾ ਸਿੰਘ ਤੇ, ਜਾਏ ਵਾਰ ਚਲਾਇਆ।
ਜੋ ਜੇਜ਼ੀਆ ਸੂਬੇ ਏਸਤੇ, ਮੇਲੇ ਦਾ ਲਾਇਆ।
ਹਾਂ ਤਾਰਨ ਖਾਤਰ ਲੈ ਚਲੇ, ਅਸੀਂ ਗਿਣਕੇ ਮਾਇਆ।

## ਭਾਈ ਮਨੀ ਸਿੰਘ ਜੀ

ਤਦ ਮਨੀ ਸਿੰਘ ਨੇ ਆਖਿਆ, ਗਲ ਸੁਣੋਂ ਭਰਾਉ।
ਜੇ ਮਾਇਆ ਹੁੰਦੀ ਮੌਤ ਦੇ, ਰਾਹ ਵਿਚ ਉਪਾਉ।
ਤਦ ਮਰਦੇ 'ਕਾਰੂੰ' ਹੋਣ ਨਾ, ਵਡੇ ਧਨੀਆਉ।
ਤੁਸੀਂ ਭਾਣਾ ਸ੍ਰੀ ਅਕਾਲ ਦਾ, ਕੀਕਣ ਪਰਤਾਉ।
ਤੁਸੀਂ ਅਜ ਜਿਸ ਖੂੰਨਣ ਡੈਣ ਤੋਂ, ਭਰ ਡੰਡ ਛੁਡਾਉ।
ਤੇ ਕਲ ਨੂੰ ਉਸੇ ਮੌਤ ਦਾ, ਫਿਰ ਪਵੇ ਦਬਾਉ।
ਜੋ ਭਾਂਡਾ ਘੜਿਆ ਭਜਣਾ, ਪਏ ਲਖ ਬਚਾਉ।
ਮੈਨੂੰ ਜਾਣ ਦਿਓ ਗੁਰ ਗੋਦ ਵਿਚ, ਨਾ ਚਾਰੇ ਲਾਉ।
ਨਾਂ ਕੰਧ ਵਿਛੋੜੇ ਵਾਲੜੀ, ਰਾਹ ਵਿਚ ਬਣਾਉ।
ਮੈਨੂੰ ਪਰਖਣ ਲਗੇ ਜੌਹਰੀ, ਦੇ ਦੇ ਕੇ ਤਾਉ।
ਤੁਸੀਂ ਜਾਵੋ ਥਾਂ ਥਾਂ ਘਰਾਂ ਨੂੰ, ਨਾ ਕੰਮ ਅਟਕਾਉ।
ਅਜ ਪੁਛਣ ਦਿਓ 'ਅਨੰਦ' ਨੂੰ, ਤੁਸੀਂ 'ਮੌਤ' ਦਾ ਭਾਉ।

## ਸਿੰਘਾਂ ਨੇ ਚਲੇ ਜਾਣਾ

ਦੋਹਿਰਾ—

ਰੋ ਰੋ ਕੇ ਸਿੰਘ ਚਲੇ ਗਏ, ਹੋਕੇ ਇੰਜ ਉਦਾਸ।
ਤਕ ਤਕ ਸਿੰਘ ਦਾ ਹੌਂਸਲਾ, ਕਹਿੰਦੇ ਨੇ ਸ਼ਾਬਾਸ।

ਦੇਂਦੇ ਧੀਰਜ ਸਭ ਨੂੰ, ਰੋਣਾ ਨਹੀਂ ਹੈ ਠੀਕ।
ਦੇਵੇ ਸਿਖੀ ਸਿਦਕ ਦੀ, ਸਭ ਨੂੰ ਗੁਰੂ ਤੌਫੀਕ।
ਕਹਿੰਦਾ ਸਿੰਘ ਜਲਾਦ ਨੂੰ, ਬੈਠ ਚੌਂਕੜਾ ਮਾਰ।
ਜਿਉਂ ਸੂਬੇ ਦਾ ਹੁਕਮ ਹੈ, ਕਰ ਹੁਣ ਆਪਣੀ ਕਾਰ।
ਲੱਗਾ ਕੱਟਣ ਅਰਕ ਜਾਂ, ਜ਼ਾਲਮ ਚੁਕ ਕਟਾਰ।
ਮਨੀ ਸਿੰਘ ਨੇ ਆਖਿਆ, ਆਪਣਾ ਫਰਜ਼ ਵਿਚਾਰ।
ਤੈਨੂੰ ਸੂਬੇ ਆਖਿਆ, ਕਟੀਂ ਅੰਗ ਤਮਾਮ।
ਕੱਟ ਤੂੰ ਪਹਿਲੋਂ ਉਂਗਲਾਂ, ਨਾ ਹੋ ਨਿਮਕ ਹਰਾਮ।
ਕਹਿਣਾ ਉਸਦਾ ਮੰਨੀਏ, ਜਿਸਦਾ ਖਾਈਏ ਲੂਣ।
ਏਦਾਂ ਆਪਣੇ ਧਰਮ ਦਾ, ਨਾ ਕਰ ਭਾਈ ਖੂੰਨ।
ਕੱਟ ਐਹ ਪਹਿਲੇ ਉਂਗਲਾਂ, ਪਿਛੋਂ ਕੱਟੀਂ ਜੋੜ।
ਏਦਾਂ ਕੱਟੀਂ ਅੰਗ ਅੰਗ, ਸਾਰੇ ਪੈਰਾਂ ਤੋੜ।

## ਜਲਾਦ ਦੀ ਹੈਰਾਨੀ

### ਮਿਰਜ਼ਾ—

ਗੱਲ ਸੁਣ ਕੇ ਹਥ ਜਲਾਦ ਨੇ, ਲਏ ਕੰਨਾਂ ਕੋਲ ਟਿਕਾ।
ਕਿਸ ਮਿਟੀਓਂ ਅਲਾ ਮੇਰਿਆ, ਤੂੰ ਦਿਤੇ ਸਿੰਘ ਬਣਾ।
ਜਿਸ ਮੌਤ ਨੂੰ ਸਾਹਵੇਂ ਵੇਖਕੇ, ਗਿਆ ਮੂਸਾ ਵੀ ਘਬਰਾ।
ਕਰ ਮੌਲਾ ਮੈਥੋਂ ਦੂਰ ਏਹ, ਉਹਨੇ ਕੀਤੇ ਲਖ ਉਪਾ।
ਜਿਸ ਮੌਤ ਦਾ ਪਿਆਲਾ ਵੇਖਕੇ, ਗਿਆ ਈਸਾ ਮੰਗ ਦੁਵਾ।
ਜਿਸ ਮੌਤ ਨੂੰ ਪੀਰ ਪੈਗੰਬਰਾਂ, ਝੁਕ ਦਿਤੇ ਸੀਸ ਨਵਾ।
ਉਹ ਆਵੇ ਸਿੰਘ ਦੇ ਸਾਹਮਣੇ, ਚੜ੍ਹ ਜਾਂਦਾ ਇਸ ਨੂੰ ਚਾ।

ਨਾਂ ਝੌਣ 'ਲੋਹੇ ਦੀ ਲਠ' ਏਹ, ਵਿਚ ਭਠੀਆਂ ਦੇਈਏ ਤਾ।
ਤੂੰ ਸਭ ਤੋਂ ਮੌਲਾ ਪਿਆਰਿਆ, ਦਿਤੀ ਗ਼ਾਜ਼ਬ ਮੌਤ ਬਨਾ।
ਏਹ ਮਾਰ ਕੇ ਧਕੇ ਉਸਨੂੰ, ਸ਼ਰਮਿੰਦੀ ਦੇਣ ਕਰਾ।
ਤਦ ਗੈਬੋਂ ਆਈ ਵਾਜ ਏਹ, ਸੁਣੀ ਪਾਪੀਆ ਕੰਨ ਲਗਾ।
'ਜੇਹੜੀ ਵਧੀਏ ਮਿਟੀ ਮੌਤ ਤੋਂ, ਉਹ ਸਿੰਘ ਨੂੰ ਦਿਤੀ ਲਾ'।

## ਅੰਗ ਅੰਗ ਕੱਟਣੇ

ਪਉੜੀ--

ਫਿਰ ਹੁਕਮ ਦੇ ਬਧੇ ਨੀਚ ਨੇ, ਕਸ ਲਏ ਲੰਗੋਟੇ।
ਉਹਨੇ ਵਢੇ ਖੰਜਰ ਮਾਰ ਕੇ, ਉਂਗਲਾਂ ਤੇ ਪੋਟੇ।
ਫਿਰ ਗੁਟ ਤੇ ਅਰਕਾਂ ਚੰਦਰੇ, ਕਰ ਧਰੀਆਂ ਟੋਟੇ।
ਫਿਰ ਵਢੀਆਂ ਬਾਹਾਂ ਮੋਢਿਉਂ, ਫੜ ਵਾਂਗਰ ਸੋਟੇ।
ਫਿਰ ਗੋਡੇ ਗਿਟੇ ਧਰ ਦਿਤੇ, ਕਰ ਛੋਟੇ ਛੋਟੇ।
ਫਿਰ ਪਿਛੋਂ ਵਢੀ ਧੌਣ ਚਾ, ਲਾ ਦੋਵੇਂ ਘੋਟੇ।
ਸਿੰਘ ਬੈਠਾ ਪਰਬਤ ਵਾਂਗ ਹੋ, ਸਤਿਗੁਰ ਦੀ ਓਟੇ।
ਜ਼ਬਰ, ਸਬਰ, ਦੇ ਘੋਲ ਨੇ, ਵਾਹ ਹੋਏ ਮੋਟੇ।
ਕੰਡ ਲਾਈ 'ਸਬਰ'ਨੇ ਜ਼ਬਰ ਨੂੰ, ਪਹਿਲੀ ਹੀ ਚੋਟੇ।

## ਸਿੰਘਾਂ ਦਾ ਹੱਲਾ

ਕਰ ਟੁਕੜੇ ਕਠੇ ਸ਼ਹਿਰੀਆਂ, ਸਿੰਘ ਦੇ ਸਸਕਾਰੇ।
ਤੇ ਰੁੰਨੇ ਧਾਹੀਂ ਮਾਰ ਮਾਰ, ਚੰਨ, ਸੂਰਜ, ਤਾਰੇ।
ਸਭ ਰੋਂਦੇ ਹਿੰਦੂ ਮੁਸਲਮਾਨ,ਤਕ ਜ਼ੁਲਮ ਏਹ ਭਾਰੇ।
ਕਰ ਦੇ ਸ਼ਾਹਲਾ ਗਰਕ ਏਹ, ਮੂਜ਼ੀ ਹਤਿਆਰੇ।

ਜਦ ਸੁਣੇ ਏਹ ਵਿਚ ਜੰਗੀਆਂ, ਸੂਬੇ ਦੇ ਕਾਰੇ।
ਉਹ ਗੁਸੇ ਅੰਦਰ ਭਖ ਕੇ, ਹੋ ਗਏ ਅੰਗਿਆਰੇ।
ਉਹ ਅੰਮਰਤਸਰ ਤੇ ਟੁਟ ਪਏ, ਲਾ ਚੋਟ ਨਗਾਰੇ।
ਉਹਨਾਂ ਸਾਰੇ ਜ਼ਾਲਮ ਸ਼ਹਿਰ ਚੋਂ,ਚੁਣ ਚੁਣ ਕੇ ਮਾਰੇ।
ਫ਼ੜ ਵੈਰੀ ਸਾਰੇ ਪੰਥ ਦੇ, ਲਹੂਆਂ ਤੇ ਤਾਰੇ।
ਵਢ ਕਾਜ਼ੀ ਕੀਤਾ ਡੁੱਕਰੇ, ਵਸ ਹੱਥ ਕਰਾਰੇ।
ਉਹਨਾਂ ਬਚੇ ਪਕੜ 'ਰਜ਼ਾਕ' ਦੇ, ਤਰਸਾ ਕੇ ਮਾਰੇ।
ਉਹਨਾਂ 'ਹਰਮੰਦਰ' ਦੇ ਰਜਕੇ, ਕਰ ਲਏ ਦੀਦਾਰੇ।
ਵਿਚ ਲਾ ਲਾ ਟੁਬੇ 'ਸੁਧਾਸਰ' ਦਿਲ ਸੜਦੇ ਠਾਰੇ।
ਉਹਨਾਂ ਬਹਿਕੇਤਖਤਅਕਾਲ ਤੇ,ਕਈ ਮਤੇ ਵਿਚਾਰੇ।

## ਲਾਹੌਰ ਤੇ ਹੱਲਾ

ਇਊਂ ਕੀਤਾ ਫੇਰ ਲਾਹੌਰ ਤੇ, ਸਿੰਘਾਂ ਨੇ ਹੱਲਾ।
ਉਹਨਾਂ ਸੂਬੇ ਨੂੰ ਵਢ ਦੇਣ ਲਈ, ਪਾਇਆ ਤਰਥੱਲਾ।
ਉਹ ਕੈਂਹਦੇ ਵੈਰੀ ਮਾਰ ਲੌ, ਫੜ ਕੱਲਾ ਕੱਲਾ।
ਅਸਾਂ ਮੁੜਨਾਂ ਧੌਣਾਂ ਧੋਇਕੇ, ਹੁਣ ਨਾਲ ਤਸੱਲਾ।
ਉਹਨਾਂ ਕੋਹਿਆ ਜੋਜੋ ਲਭਿਆ, ਕਿਤੋਂ ਦੀਨੀ ਵੱਲਾ।
ਉਹਨਾਂ ਘਰ ਤੁਰਕਾਂ ਦੇ ਪਾ ਦਿਤਾ, ਥਾਂ ਥਾਂ ਤੇ ਪੱਲਾ।
ਉਹਨਾਂ ਕੀਤਾ ਸੂਬਾ ਫੜਨ ਲਈ, ਹਲੇ ਤੇ ਹੱਲਾ।
ਪਰ ਨਾਲ ਵਧੀ ਦੇ ਬਚ ਗਿਆ, ਹਤਿਆਰਾ ਦੱਲਾ।
ਇਊਂ ਗੁਸੇ ਵਾਲਾ ਹੋਗਿਆ, ਕੁਝ ਮੂਲ ਸੁਵੱਲਾ।
ਤੇ ਕੁਝ ਦਿਹਾੜੇ ਪੈ ਗਿਆ, ਜ਼ੁਲਮਾਂ ਨੂੰ ਠੱਲਾ।

# ਸ਼ਹੀਦੀ ਭਾਈ ਤਾਰਾ ਸਿੰਘ ਜੀ

## ਦੁਵੱਯਾ ਛੰਦ

ਰਾਏ ਸਾਹਿਬ 'ਨੁਸ਼ਹਿਰੇ' ਵਿਚ, ਇਕ ਚੌਧਰੀ ਸੀ ਹੰਕਾਰੀ।
ਨਾਲ ਸਿੰਘਾਂ ਦੇ ਵੈਰ ਹਮੇਸ਼ਾਂ, ਰਖਦਾ ਸੀ ਉਹ ਭਾਰੀ।
ਪਿੰਡ ਏਹਦੇ ਵਿਚ ਸਿੰਘ ਦੋ ਰਹਿੰਦੇ,ਕਿਰਤੀ ਸਾਧ ਵਿਚਾਰੇ।
ਰੋਜ਼ ਉਹਨਾਂ ਨੂੰ ਘੂਰੇ ਤਾੜੇ, ਮਿਹਣੇ ਤਾਹਨੇ ਮਾਰੇ।
ਘੋੜੀਆਂ, ਡੰਗਰ, ਛਡ ਉਹਨਾਂ ਦੀ ਖੇਤੀ ਨਿਤ ਉਜਾੜੇ।
ਜੇ ਉਹ ਦੇਣ ਉਲਾਂਭਾ ਆ ਕੇ, ਕੁਤੇ ਵਾਂਗੂੰ ਪਾੜੇ।
ਚੌਧਰੀ ਤਾਈਂ ਆਖਣ ਲਗੇ, ਆ ਉਹ ਇਕ ਦਿਹਾੜੇ।
ਰਖ ਬੰਨ੍ਹ ਕੇ ਘੋੜੀਆਂ ਤਾਈਂ, ਇਹ ਕੰਮ ਬਹੁਤ ਨੇ ਮਾੜੇ।
ਕਿਹਾ ਚੌਧਰੀ 'ਕੇਸ' ਅਪਣੇ, ਮੈਨੂੰ ਦੇਹੋ ਕਟਵਾਕੇ।
ਬੰਨਾਂ ਉਹਨਾਂ ਨਾਲ ਘੋੜੀਆਂ, ਮੈਂ ਰੱਸੇ ਵਟਵਾ ਕੇ।
ਸਣ ਦੇ ਹੁੰਦੇ ਕੱਚੇ ਰੱਸੇ, ਘੋੜੀਆਂ ਝਟ ਤੁੜਾਵਨ।
ਵਾਲਾਂ ਦੇ ਜੇ ਰੱਸੇ ਵਟੀਏ, ਟੁਟਣ ਵਿਚ ਨਾ ਆਵਨ।
ਹੈਸਨ ਮਾੜੇ ਪਾਣੀ ਵਾਂਗੂੰ, ਪੀ ਗਏ ਬੋਲ ਵਿਚਾਰੇ.।
'ਭੂਸੇ ਗਾਂਮ' ਜਾਂ ਸਿੰਘਾਂ ਤਾਈਂ, ਹਾਲ ਸੁਣਾਏ ਸਾਰੇ।
ਅਮਰ ਸਿੰਘ ਬਘੇਲ ਸਿੰਘ ਜੀ, ਯਾਰ ਇਹਨਾਂ ਦੇ ਦੋਵੇਂ।
ਰਾਤੋ ਰਾਤ ਘੋੜੀਆਂ ਕਢਕੇ, ਹੋ ਗਏ ਤਿਤਰ ਓਵੇਂ।
ਵਿਚ ਮਾਲਵੇ 'ਡਲਵਾਂ' ਅੰਦਰ, ਤਾਰਾ ਸਿੰਘ ਸੀ ਸੂਰਾ।

ਪੁਜ ਉਸਦੇ ਡੇਰੇ ਦੋਹਾਂ, ਹਾਲ ਸੁਣਾਇਆ ਪੂਰਾ
ਡੇਰੇ ਉਸਦੇ ਵਿਚ ਹਮੇਸ਼ਾਂ, ਜੰਗੀ ਸਿੰਘ ਸੀ ਰਹਿੰਦੇ
ਚਲੇ ਦੇਗ ਅਤੁਟ ਸਦਾ ਈ, ਐਸ਼ ਬਹਾਰਾਂ ਲੈਂਦੇ
ਦੇ ਕੇ ਧੀਰਜ ਏਹਨਾਂ ਨੂੰ ਉਸ, ਆਪਣੇ ਕੋਲ ਠਹਿਰਾਇਆ
ਪਾ ਦੇਵਾਂਗੇ ਰਸਤੇ ਉਸਨੂੰ, ਜੇਕਰ ਏਥੇ ਆਇਆ

## ਚੌਧਰੀ, ਤਾਰਾ ਸਿੰਘ ਕੋਲ ਖੁਰਾ ਲੈ ਕੇ ਗਿਆ

ਬੈਂਤ

ਲੈ ਕੇ ਚੌਧਰੀ ਆਪਣੇ ਨਾਲ 'ਖੋਜੀ',
ਖੁਰਾ ਡਲਵਾਂ ਵਿਚ ਲਿਆਂਵਦਾ ਏ।
ਤਾਰਾ ਸਿੰਘ ਨੂੰ ਆਪਣੇ ਕੋਲ ਸਦ ਕੇ,
ਮੂੰਹੋਂ ਬੋਲਕੇ ਇੰਜ ਸੁਨਾਂਵਦਾ ਏ।
ਆਏ ਘੋੜੀਆਂ ਲੈ ਚੋਰ ਕੋਲ ਤੇਰੇ,
ਦੇ ਦੇ ਵਾਂਗ ਭਰਾਵਾਂ ਅਲਾਂਵਦਾ ਏ।
ਮੇਰੇ ਨਾਲ ਜਿਸ ਪੁਠੀਆਂ ਚੁਕੀਆਂ ਨੇ,
ਸਾਰੀ ਉਮਰ ਰਹਿੰਦਾ ਪਛਤਾਂਵਦਾ ਏ।
ਨਹੀਂ ਤਾਂ ਯਾਦ ਰਖੀਂ ਮੈਂ ਲਾਹੌਰ ਜਾ ਕੇ,
ਚਾਹੜ ਪਲਟਨਾਂ ਹੁਣੇ ਲਿਆਂ ਸਿਖਾ।
ਪਾਣੀ ਹੁਕੇ ਦਾ ਸਿਰੀਂ 'ਅਨੰਦ' ਪਾ ਕੇ,
ਸਭ ਦੇ ਦਹੜੀਆਂ ਕੇਸ ਮੁਨਾਂ ਸਿਖਾ।

## ਜਵਾਬ ਭਾਈ ਤਾਰਾ ਸਿੰਘ ਜੀ

ਤਾਰਾ ਸਿੰਘ ਕਹਿੰਦਾ ਲਾਲੋ ਲਾਲ ਹੋ ਕੇ,
ਐਡਾ ਹੋਈਦਾ ਚੌਧਰੀ ਗਰਮ ਨਾਹੀਂ।

ਡਾਕੂ ਆਖਦਾ ਏਂ ਭਲੇਮਾਨਸਾਂ ਨੂੰ,
ਤੈਨੂੰ ਜ਼ਰਾ ਵੀ ਆਂਵਦੀ ਸ਼ਰਮ ਨਾਂਹੀ।
ਦੁਖੇ ਹੋਏ ਨੂੰ ਛੇੜ ਕੇ ਹੋਰ ਉਸ ਤੋਂ,
ਇਸਤਰ੍ਹਾਂ ਦੁਖਾਈ ਦਾ ਵਰਮ ਨਾਂਹੀ।
ਕੇਸ ਦਾਹੜੀਆਂ ਸਾਡੇ ਮੁਨਾਣ ਲੱਗੋਂ,
ਕੁਤਿਆ ਜਾਣਦਾ ਸਿਖ ਦਾ ਧਰਮ ਨਾਂਹੀ।
ਫੜਕੇ ਦਾਹੜੀਉਂ ਆਖਿਆ ਖੋਹਲ ਲੈ ਚੱਲ,
ਅੰਦਰ ਘੋੜੀਆਂ ਬੰਨ੍ਹਕੇ ਰੱਖੀਆਂ ਨੇ।
ਮਾਰ ਮਾਰ ਛਿਤਰ ਗੰਜ ਲਾਲ ਕੀਤਾ,
ਮਾਰ ਮਾਰ ਗੋਡੇ ਭੰਨੀਆਂ ਵੱਖੀਆਂ ਨੇ।
ਸੌ ਤੂੰ ਧਮਕੀਆਂ ਦੇ ਲਾਹੌਰ ਦੀਆਂ,
ਸਾਨੂੰ ਖੌਫ਼ ਨਾ ਪਾਂਮਰਾ ਰਾਈ ਦਾ ਏ।
ਜਾ ਖਾਂ ਚਾਹੜਕੇ ਹੁਣੇ ਲਿਆ ਉਹਨੂੰ,
ਬਹੁਤਾ ਮਾਣ ਤੈਨੂੰ ਜਿਸ ਜੁਵਾਈ ਦਾ ਏ।
ਪੁਤ ਪੋਤੇ ਵੀ ਰਖਣਗੇ ਯਾਦ ਤੇਰੇ,
ਦਿਲ ਸਿੰਘ ਦਾ ਨਹੀਂ ਦੁਖਾਈ ਦਾ ਏ।
ਤੇਰੇ ਜਹੇ ਸ਼ੈਤਾਨ ਦੀ ਜੜ੍ਹ ਪੁਟੇ,
ਤਾਟਾ ਸਿੰਘ ਭਾਈ ਬਣਦਾ ਭਾਈ ਦਾ ਏ।

ਜਗ ਖੂਹ ਹੈ ਜਿਹੋ ਜਹੀ ਵਾਜ ਦੇਈਏ,
ਉਹੋ ਜਹੀ ਅਗੋਂ ਵਾਜ ਆਂਵਦੀ ਏ।
ਜਾਕੇ ਲਾ 'ਅਨੰਦ' ਹੁਣ ਜ਼ੋਰ ਆਪਣਾ,
ਜਿਥੇ ਜਿਥੇ ਤੇਰੀ ਪੇਸ਼ ਜਾਂਵਦੀ ਏ।

## ਚੌਧਰੀ ਨੇ ਪਟੀ ਥਾਣੇ ਜਾਣਾ

ਰੋਂਦਾ ਪਿਟਦਾ ਚੌਧਰੀ ਮਾਰ ਖਾਕੇ,
ਥਾਣੇਦਾਰ ਵਲੇ ਸਿਧਾ ਨਸਿਆ ਏ।
ਜ਼ਾਫਰ ਬੇਗ ਕੁਤਵਾਲ ਨੂੰ ਜਾ ਪਟੀ,
ਪਿਟ ਪਿਟ ਸਾਰਾ ਹਾਲ ਦਸਿਆ ਏ।
ਚੋਰ ਘੋੜੀਆਂ ਫੜਨ ਮੈਂ ਗਿਆ ਡਲਵੀਂ,
ਮਾਰ ਮਾਰ ਮੈਨੂੰ ਉਹਨਾਂ ਧਸਿਆ ਏ।
ਪਗ ਲਾਹਕੇ ਆਖਦਾ ਵੇਖ ਤਾਲੂ,
ਕੀਕੁਣ ਛਿਤਰਾਂ ਦੇ ਨਾਲ ਝਸਿਆ ਏ।
ਨਾਮੀ ਚੋਰ ਤਾਰਾ ਸਿੰਘ ਕੋਲ ਰਹਿੰਦੇ
ਮੇਰੀ ਕਰ ਮਦਦ ਚਲ ਨਾਲ ਮੇਰੇ।
ਮੇਰਾ ਮਾਲ ਪਕੜਾ ਦੇ ਬਰਕਤ ਸਿੰਘਾ,
ਦੂਣੇ ਦਿਨੋਂ ਦਿਨ ਹੋਣ ਇਕਬਾਲ ਤੇਰੇ।

## ਥਾਣੇਦਾਰ ਨੇ ਚੜ੍ਹਾਈ ਕਰਨੀ

ਤਿੰਨ ਚਾਰ ਸੌ ਨਾਲ ਜਵਾਨ ਲੈਕੇ,
ਮਿਰਜ਼ਾ ਚੌਧਰੀ ਨਾਲ ਪਧਾਰਿਆ ਏ।
ਦਿਨ ਚੜ੍ਹਦੇ ਨੂੰ ਨਾਂ ਨਸ ਜਾਣ ਡਾਕੂ,
ਰਾਤੋ ਰਾਤ ਫੜ ਲਈਏ ਵਿਚਾਰਿਆ ਏ।
ਬੰਨੇ ਜੰਗਲ ਬਘੇਲ ਸਿੰਘ ਚਲਿਆ ਸੀ,

ਆਈ ਫੌਜ ਧਿਆਨ ਉਸ ਮਾਰਿਆ ਏ।
ਪਹਿਲਾਂ ਸੋਚਿਆ ਸਿੰਘਾਂ ਨੂੰ ਕਵ੍ਹਾਂ ਚਲਕੇ,
ਫੇਰ ਆਪੇ ਈ ਇੰਜ ਚਿਤਾਰਿਆ ਏ।
ਵੇਖੋ, ਔਹ ਕਾਇਰ ਨਸ ਚਲਿਆ ਏ,
ਤਕ ਕੇ ਕਹੇਗੀ ਜੁੰਡੀ ਦੀਵਾਨਿਆਂ ਦੀ।
ਚਲੋ ਗੇਸ ਕੁਰਬਾਨੀ ਦਾ ਬਾਲ ਦੇਈਏ,
ਆਪੇ ਆਏਗੀ ਡਾਰ ਪ੍ਰਵਾਨਿਆਂ ਦੀ।

## ਜੰਗ ਸ਼ੁਰੂ ਹੋਣਾ

ਮਿਰਜ਼ਾ–

ਅਜੇ ਵੇਲਾ ਸੀ ਕੁਝ ਰਾਤ ਦਾ, ਜਦ ਚੜ੍ਹਿਆ ਬੀਰ ਮਲੰਗ।
ਸਿੰਘ ਛਡ ਜੰਕਾਰਾ ਜਾ ਪਿਆ, ਛਿੜ ਪਈ ਆਪੋ ਵਿਚ ਜੰਗ।
ਜਦ ਗੋਲੀ ਚਲੀ ਕਾੜ ਕਾੜ, ਕਸ ਘੋੜੇ ਲੈਣ ਨਿਹੰਗ।
ਉਹ ਬਣ ਕੇ ਬਿਜਲੀ ਕੜਕ ਪਏ, ਛਡ ਸ਼ੇਰਾਂ ਵਾਂਗ ਤੁਰੰਗ।
ਮੁਰਦੇ ਤੇ ਮੁਰਦਾ ਡਿਗਦਾ, ਲਗੀ ਵਹਿਣ ਲਹੂ ਦੀ ਗੰਗ।
ਇਉਂ ਬਾਣਵਜਣ ਵਿਚ ਸੀਨਿਆਂ,ਜਿਉਂ ਉਡਣੇਮਾਰਨਡੰਗ।
ਇਉਂ ਫਿਰਦੇ ਸੂਰੇ ਮਸਤ ਹੋ,ਜਿਉਂ ਚਾਕ ਫਿਰੇ ਵਿਚ ਝੰਗ।
ਇਉਂ ਤੇਗਾਂ ਸਾਨ੍ਹੀ ਚਾਹੜੀਆਂ, ਸੁਕੀਆਂ ਹੀ ਜਾਵਣ ਲੰਘ।
ਜਿਉਂ ਆਹਾਂ ਲੱਕੜ ਬਿਆਰ ਦੀ, ਵਢ ਕੁਲ ਮੁਕਾਵ ਕੰਗ।
ਇਉਂ ਖਾ ਖਾ ਕੇ ਸਟ ਸਿੰਘ ਦੇ,ਝੜ ਝੜ ਡਿਗਦੇ ਅੜਬੰਗ।
ਜਿਉਂ ਨਾਲ 'ਬਾਹੀ' ਦੇ ਵਜਕੇ, ਟੁਟ ਪੈਂਦੀ ਕਚ ਦੀ ਵੰਗ।

ਬਾਂਹ ਰੁਲਦੀ ਕਿਧਰੇ ਕਿਸੇ ਦੀ, ਸਿਰ ਕਿਧਰੇ, ਕਿਧਰੇ ਟੰਗ।
ਲਹੂਆਂ ਤੇ ਲਾ ਲਾ ਤਾਰੀਆਂ, ਭਿਜ ਘੋੜਿਆਂ ਦੇ ਗਏ ਤੰਗ।
ਅੰਮ੍ਰਿਤ ਦੇ ਵੇਲੇ ਮਾਣਿਆਂ, ਰਜ ਬੀਰਤਾ ਵਾਲਾ ਰੰਗ।

## ਮਿਰਜ਼ੇ ਨੇ ਨੱਸ ਜਾਣਾ

ਸੀ ਰਤ ਅੰਧੇਰੀ ਸੀਸ ਤੇ, ਜਦ ਖੜਕੀ ਆ ਤਲਵਾਰ।
ਆਪੋ ਵਿਚ ਤੁਰਕਾਂ ਆਪਣੇ; ਲਾਹ ਦਿਤੇ ਖੂਬ ਸਥਾਰ।
ਏਧਰ ਪਿਆ ਸ਼ਹੀਦ ਹੋ, ਬਘੇਲ ਸਿੰਘ ਸਰਦਾਰ।
ਰਜ ਸਿੰਘਾਂ ਗੁਸਾ ਲਾਹ ਲਿਆ, ਮਿਰਜ਼ੇ ਤੇ ਦੂਜੀ ਵਾਰ।
ਦੋ ਵੀਰ, ਭਤੀਜੇ ਦੋ ਜਦੋਂ, ਉਹਦੇ ਘਰ ਦੇ ਮਰ ਗਏ ਚਾਰ।
ਉਹ ਪਿਟਿਆ ਵਿਚ ਮੈਦਾਨਦੇ,ਉਸ ਵਕਤ ਦੁਹੱਥੜਾਂ ਮਾਰ।
ਲਦ ਲੋਥਾਂ ਉਤੇ ਘੋੜਿਆਂ, ਹੋ ਰਣ ਚੋਂ ਗਿਆ ਫਰਾਰ।
ਚੜ੍ਹ ਪਿਛੇ ਸਿੰਘਾਂ ਸੂਰਿਆਂ, ਲਾ ਦਿਤੇ ਫੇਰ ਸਥਾਰ।
ਮੁੜ ਪਰਤ ਪਿਛਾਂਹਨੂੰਆ ਗਏ,ਕਰ ਮਿਆਨ ਲਈਤਲਵਾਰ।
ਖੜ ਜ਼ਖਮੀ ਡੇਰੇ ਆਪਣੇ, ਲਾ ਪਟੀਆਂ ਦੇਣ ਸਵਾਰ।
ਜੋ ਪਾ ਗਏ ਗੱਜ ਸ਼ਹੀਦੀਆਂ, ਉਹ ਕਰ ਦਿਤੇ ਸਸਕਾਰ।
ਕੁਤੇ ਖਾਂਦੇ ਮੁਰਦੇ ਤੁਰਕ ਦੇ, ਕਾਂ, ਇਲਾਂ, ਕਰਨ ਬਹਾਰ।

## ਮਿਰਜ਼ੇ ਨੇ ਲਾਹੌਰ ਜਾ ਕੇ ਰੋਣਾ

ਦੋਹਿਰਾ—

ਰੋ ਰੋ ਮਿਰਜ਼ਾ ਪਿਟਿਆ, ਜਾ ਸੂਬੇ ਦੇ ਪਾਸ।
ਰਾਜ ਤੇਰੇ ਵਿਚ ਹੋ ਗਿਆ, ਮੇਰੇ ਘਰ ਦਾ ਨਾਸ਼।

ਆਹ ਨੇ ਦੋਏ ਭਤੀਜੜੇ, ਆਹ ਨੇ ਦੋਵੇਂ ਵੀਰ।
ਡਲਵਾਂ ਵਾਲੇ *ਡਾਕੂਆਂ, ਛਡੇ ਫੜ ਕੇ ਚੀਰ।
ਦਿਨ ਦੀਵੀਂ ਉਹ ਮਾਰਦੇ ਥਾਂ ਥਾਂ ਡਾਕੇ ਜਾ।
ਤਲਕਾ ਸਾਰਾ ਲੁਟ ਕੇ, ਲੀਤਾ ਉਹਨਾਂ ਖਾ।
ਘੋੜੀਆਂ ਨਿਕਲ ਨੁਸ਼ੈਰਿਓਂ,ਗਈਆਂ ਉਹਨਾਂ ਕੋਲ।
ਗਿਆ ਫੜਨ ਮੈਂ ਉਨ੍ਹਾਂ ਨੂੰ, ਦਿਤਾ ਹੱਲਾ ਬੋਲ।
ਘੋੜੀਆਂ ਵਾਲਾ ਚੌਧਰੀ, ਆਹ ਜੇ ਮੇਰੇ ਨਾਲ।
ਵੇਖੋ ਇਸਦਾ ਮਾਰ ਮਾਰ, ਕੀਤਾ ਨੇ ਕੀਹ ਹਾਲ।
ਤਾਂ ਮੈਂ ਕਰਨੀ ਨੌਕਰੀ, ਹਈ ਮੇਰੀ ਦਰਖਾਸ।
ਵੈਰੀ ਜੀਂਦੇ ਪਕੜ ਦੇ, ਚਕੀਂ ਖਾਵਾਂ ਮਾਸ।
ਜੇਕਰ ਮਦਦ ਤੁਸਾਂ ਨੇ, ਨਾਂ ਕਰਨੀ ਸਰਕਾਰ।
ਐਹ ਲੌ ਪੇਟੀ ਪਕੜ ਲੌ, ਆਹ ਪਈ ਜੇ ਤਲਵਾਰ।
ਖਾਨ ਬਹਾਦਰ ਆਖਦਾ, ਨਾ ਰੋ ਮੇਰੇ ਸ਼ੇਰ।
ਦੁਸ਼ਮਨ ਤੇਰੇ ਪਕੜਕੇ, ਰੋਟੀ ਖਾਣੀ ਫੇਰ।
ਫੌਜਾਂ ਸਭੇ ਸੱਦੀਆਂ, ਸੂਬੇ ਲਾ ਦਰਬਾਰ।
ਰਖੀ ਵਿਚ ਮੈਦਾਨ ਦੇ, ਨੰਗੀ ਕਢ ਕਟਾਰ।
ਉਠੇ ਕੋਈ ਸੂਰਮਾ, ਛਾਤੀ ਤੇ ਹਥ ਲਾ।
ਤਾਰਾ ਸਿੰਘ ਨੂੰ ਬੰਨਕੇ, ਹਾਜ਼ਰ ਕਰੇ ਲਿਆ।
ਹੋਈਆਂ ਅਖਾਂ ਨੀਵੀਆਂ, ਕੋਈ ਨਾ ਬੋਲੇ ਮੂਲ।
ਤਾਰਾ ਸਿੰਘ ਦਾ ਨਾਮ ਸੁਣ, ਪਿਆ ਕਾਲਜੇ ਸੂਲ।

---

*ਉਸ ਵੇਲੇ ਮੁਗਲ ਆਮ ਤੌਰ ਤੇ ਸਭ ਸਿੰਘਾਂ ਨੂੰ ਡਾਕੂ ਤੇ ਕੁਤੇ ਕੈਂਹਦੇ ਸੀ।

ਫਿਰ ਗੁਸੇ ਵਿਚ ਕੜਕਿਆ, ਸੂਬਾ ਦੂਜੀ ਵਾਰ।
ਏਥੇ ਦੂੰਬੇ ਖਾਣ ਲਈ, ਕਠੇ ਹੋਏ ਗ਼ਦਾਰ।
ਮੁਗਲਾਂ ਦੇ ਲਈ ਹੋ ਗਏ ਅਜ ਡਰਾਉਣੇ ਜੱਟ।
ਤਾਰਾ ਸਿੰਘ ਦਾ ਨਾਮ ਸੁਣ, ਪੈ ਗਈ ਸੀਨੇ ਸੱਟ।
ਜੋ ਜਾਵੇ ਮੈਦਾਨ ਚੋਂ ਸੌਂਹ ਖਾਹ, ਚੁਕ ਕਟਾਰ।
ਭੇਜਾਂ ਉਸਦੇ ਨਾਲ ਮੈਂ, ਗੱਭਰੂ ਚਾਰ ਹਜ਼ਾਰ।
ਮੁਨਸਬ ਦੂਣੇ ਕਰ ਦਿਆਂ, ਦੇਵਾਂ ਨਾਲ ਇਨਾਮ।
ਜੇਹੜਾ ਡਾਕੂ ਬੰਨ ਕੇ, ਹਾਜ਼ਰ ਕਰੇ ਤਮਾਮ।

## ਮੋਮਨ ਖਾਂ ਨੇ ਚੜ੍ਹਾਈ ਕਰਨੀ

ਪਉੜੀ--

ਉਠ 'ਮੋਮਨ ਖਾਂ' ਨੇ ਆਖਿਆ, ਸੂਬੇ ਮੈਂ ਜਾਵਾਂ।
ਲਾ ਕੜੀਆਂ 'ਮਲਕੁਲ ਮੌਤ' ਨੂੰ,ਮੈਂ ਬੰਨ ਲਿਆਵਾਂ।
ਮੈਂ ਹਾਥੀ ਪਖੇ ਵਾਂਗਰਾਂ, ਫੜ ਕੰਨ ਭੁਵਾਵਾਂ।
ਮੈਂ ਤਾਰਾ ਸਿੰਘ ਨੂੰ ਵੱਢ ਕੇ, ਖਾ ਕਚਾ ਜਾਵਾਂ।
ਮੈਂ ਪਰਬਤ ਚੀਚੀ ਉਪਰੇ, ਚਾਂਹਵਾਂ ਤਾਂ ਚਾਵਾਂ।
ਮੈਂ ਮੋਮਨ ਹਜ਼ਰਤ ਅਲੀ ਦਾ, ਫੜ ਦੀਨ ਮਨਾਵਾਂ।
ਮੇਰੇ ਸਿਰ ਦੇ ਉਤੇ ਕਾਲ ਵੀ, ਨਿਤ ਕਰਦਾ ਛਾਵਾਂ।
ਮੈਂ ਧਰਤੀ ਤੋਂ ਸਿਖ ਕੌਮ ਦਾ, ਫੜ ਨਾਮ ਮਟਾਵਾਂ।

ਇਉਂ ਲੈ ਸੂਬੇ ਤੋਂ ਆਗਿਆ, ਚੁਕ ਲਈ ਕਟਾਰੀ।
ਉਹਨਾਂ ਹਾਥੀ ਘੋੜੇ ਪੀੜਕੇ, ਕਰ ਲਈ ਅਸਵਾਰੀ।

ਦਲ ਚੜ੍ਹਿਆ ਚਾਰ ਹਜ਼ਾਰ ਦਾ, ਰਲ ਮਿਲਕੇ ਭਾਰੀ।
ਇਉਂ ਅਸਲਾ ਲੈ ਲੈ ਤੁਰ ਪਏ, ਜੋਧੇ ਬਲਕਾਰੀ।
ਜਿਉਂ ਰੱਬ ਲੈ ਬਦਲ ਗੜੇ ਦਾ, ਕਰ ਰਿਹਾ ਤਿਆਰੀ।
ਲਾ ਚੋਟਾਂ ਉਤੇ ਨੌਬਤਾਂ, ਚਲ ਪਏ ਕੰਧਾਰੀ।
ਉਹ ਜਾਵਣ ਪਿੰਡ ਉਜਾੜਦੇ, ਸਭ ਲੰਘਦੀ ਵਾਰੀ।
ਤਕ ਤਕ ਕੇ ਚੜ੍ਹਤਲ ਫੌਜ ਦੀ, ਕੰਬਣ ਨਰ ਨਾਰੀ।

## ਤਾਰਾ ਸਿੰਘ ਨੂੰ ਲਾਹੌਰੋਂ ਇਕ ਸਿੰਘ ਨੇ ਖ਼ਬਰ ਦੇਣੀ

ਸੁਣ ਕੁਲ ਤਿਆਰੀ ਫੌਜ ਦੀ, ਇਕ ਸਿੰਘ ਪਿਆਰੇ।
ਉਹਨੇ ਹਾਲੇ ਤਾਰਾ ਸਿੰਘ ਨੂੰ, ਜਾ ਦਸੇ ਸਾਰੇ।
ਆਏ ਤੈਨੂੰ ਫੜਨ ਲਾਹੌਰ ਤੋਂ, ਚੜ੍ਹਕੇ ਦਲ ਭਾਰੇ।
ਤੂੰ ਦੋ ਦਿਨ ਕਢ ਲੈ ਵੀਰਨਾ, ਹੋ ਕਿਤੇ ਕਿਨਾਰੇ।
ਉਨ੍ਹਾਂ ਕਸਮਾਂ ਖਾਧੀਆਂ ਤੁਰਦਿਆਂ ਲਾ ਚੋਟ ਨਗਾਰੇ।
ਅਸਾਂ ਸਿੰਘ ਮੁਕੌਣੇ ਦੇਸ਼ ਚੋਂ, ਹੁਣ ਲਾ ਲਾ ਚਾਰੇ।

## ਜਵਾਬ ਭਾਈ ਤਾਰਾ ਸਿੰਘ ਜੀ

ਕਿਹਾ ਤਾਰਾ ਸਿੰਘ ਨੇ ਵੀਰਨਾਂ, ਮੈਂ ਸਦਕੇ ਤੇਰੇ।
ਆ ਖੋਹਲੇ ਦੂਰੋਂ ਭੇਦ ਨੇ, ਜਿਸ ਅਗੇ ਮੇਰੇ।
ਡਰ ਇਲਾਂ ਕੋਲੋਂ ਲਾਂਵਦੇ, ਛਹਿ ਸਦਾ ਬਟੇਰੇ।
ਕਦੇ ਭੇਡਾਂ ਵੇਖ ਨਹੀਂ ਕੰਬਦੇ, ਸ਼ੇਰਾਂ ਦੇ ਜੇਰੇ।
ਮੈਂ ਕਾਹਨੂੰ ਡਰ ਕੇ ਮੌਤ ਤੋਂ, ਨਸ ਜਾਂ ਪਰੇਰੇ।

ਮੈਂ ਹਸ ਹਸ ਕੇ ਮੈਦਾਨ ਵਿਚ, ਹੋਵਾਂਗਾ ਬੇਟੇ ।
ਜਾਹ ਬਹੁਤਾ ਚਿਰ ਤੂੰ ਠਹਿਰ ਨਾ, ਸਿੰਘਾਂ ਦ ਡੇਰੇ ।
ਆਪ ਹੀ ਕਿਤੇ 'ਅਨੰਦ'ਨਾਂ, ਆ ਜਾਈਂ ਵਿਚ ਘੇਰੇ ।

## ਸ਼ਾਹੀ ਫੌਜ ਦਾ ਪੁਜਣਾ

(ਦੁਵੱਯਾ ਛੰਦ)

ਸ਼ਾਹੀ ਦਲ ਨੇ ਡਲਵਾਂ ਨੇੜੇ, ਪੁਜ ਲਗਾਏ ਡੇਰੇ ।
ਦਿਲ ਵਿਚ ਗੁੰਦਣ ਲਗੇ ਗੋਂਦਾਂ, ਪਈਏ ਟੁਟ ਸਵੇਰੇ ।
ਏਧਰ ਚਾਰ ਕੁ ਸੌ ਸੀ ਸਾਰੇ, ਹੋਏ ਸਿੰਘ ਵਿਚਾਰੇ ।
ਉਧਰ ਲਾਊ ਲਸ਼ਕਰ ਉਤਰੇ, ਬੰਨ ਬੰਨ ਸਾਂਭੇ ਭਾਰੇ ।
ਸੁਤੇ ਖਾ ਖਾ ਦੁੰਬੇ ਦੇਗਾਂ, ਨਾਲ ਖੁਸ਼ੀ ਦੇ ਗਾਜ਼ੀ ।
ਕਹਿੰਦੇ ਨਾਲ ਹੀ ਜਿਤ ਮੁੜਾਂਗੇ, ਖਾਲਸਿਆਂ ਦੀ ਬਾਜ਼ੀ ।
ਪਹਿਰ ਰਾਤ ਰਹਿੰਦੀ ਨੂੰ ਸਿੰਘਾਂ, ਉਠ ਮਾਰਿਆ ਹੱਲਾ ।
ਸੌ ਸੌ ਉਤੇ ਟੁਟ ਟੁਟ ਕੇ, ਪੈ ਗਿਆ ਕੱਲਾ ਕੱਲਾ ।
ਸਵਾ ਲੱਖ ਨਾਲ ਸਿੰਘ ਗੁਰਾਂ ਦੇ, ਕਲੇ ਜੰਗ ਮਚਾਂਦੇ ।
ਅਸੀਂ ਕੀਹ ਹਾਂ ਘਟ ਉਹਨਾਂ ਤੋਂ, ਏਦਾਂ ਸ਼ਰਤਾਂ ਲਾਂਦੇ ।
ਹੋਸ਼ ਨਾਂ ਫਿਰਨ ਦਿਤੀ ਮੁਗਲਾਂ ਨੂੰ, ਬਿਜਲੀ ਵਾਂਗਰ ਕੜਕੇ ।
ਇਕ ਦੰਮ ਜੰਗਲ ਦੀ ਅੱਗ ਵਾਂਗੂੰ, ਬੀਰ ਅਕਾਲੀ ਭੜਕੇ ।
ਉਭੜ ਵਾਹੇ ਸੁਤੇ ਉਠ ਉਠ, ਅਪੋ ਵਿਚ ਹੀ ਖੜਕੇ ।
ਔਹ ਸਿਖੜਾ,ਔਹਸਿਖੜਾ,ਫਿਰਦਾ,ਮਰਨ ਲਗੇਲੜ ਲੜਕੇ ।
ਡੇਰੇ ਵਲ ਚਲਾਵਨ ਗੋਲੀ, ਲਾ ਲਾ ਮੁਗਲ ਨਿਸ਼ਾਨੇ ।
ਪਰ ਗੋਲੀ ਦੀ ਮਾਰੋਂ ਆਏ, ਨਿਕਲ ਅਗੇ ਪਰਵਾਨੇ ।

ਜੰਗ ਮੈਦਾਨੀ ਸਿੰਘਾਂ ਤਾਂਈ, ਹੱਥ ਕੁਦਰਤੋਂ ਆਵੇ।
ਫਿਰ ਕੀ ਤਾਕਤ 'ਧਰਮ ਰਾਜ' ਦੀ, ਮੱਥਾ ਸਾਹਵੇਂ ਲਾਵੇ।
ਏਦਾਂ ਕਰ ਮੁਗਲਾਂ ਦੀਆਂ ਲੋਥਾਂ, ਥਾਂ ਥਾਂ ਸਿੰਘਾਂ ਧਰੀਆਂ।
ਉਨ੍ਹਾਂ ਦੀਆਂ ਬੋਰੀਆਂ ਜੀਕੁਨ, ਦਾਣੇ ਪਾ ਪਾ ਭਰੀਆਂ।
ਆਖਣ ਸੁਤੇ ਪਈ 'ਕਰਬਲਾ', ਗਜ਼ਬ ਹੋ ਗਿਆ ਯਾਰੋ।
ਆਟੇ ਵਿਚ ਲੂਣ ਨਹੀਂ ਸਿਖ ਤਾਂ, ਪਕੜ ਜਾਨ ਤੋਂ ਮਾਰੋ।
ਏਦਾਂ ਗਭੇ ਵਾਢ ਹੁੰਦਿਆਂ, ਰਾਤ ਗਈ ਦਿਨ ਚੜ੍ਹਿਆ।
ਮੁਰਦੇ ਮੁਰਦੇ ਦਿਸਣ ਸਾਰੇ, ਕਿਵੇਂ ਖਾਲਸਾ ਲੜਿਆ।
ਬਦਲ ਪੈਂਤੜੇ ਲਏ ਜੁਵਾਨਾ, ਲਾ ਕੇ ਚੋਟ ਨਿਗਾਰੇ।
ਭੇੜ ਸੰਢਿਆਂ ਵਾਂਗਰ ਭਿੜਦੇ, ਦੋਵੇਂ ਬਹਾਦਰ ਭਾਰੇ।

## ਤਕੀ ਬੇਗ ਤੇ ਜੰਗ ਦਲੇਰ ਨੇ ਤਾਰਾ ਸਿੰਘ ਤੇ ਜਾ ਪੈਣਾ

(ਬਹਿਰ–ਵਾਰ ਚੰਡੀ–ਸਿਰਖੰਡੀ ਛੰਦ)

ਦੋਹਿਰਾ–

'ਤਕੀ ਬੇਗ', 'ਦਲੇਰ', ਦੋਵੇਂ ਸੂਰਮੇਂ।
ਪੈ ਗਏ ਦਲ ਉਲੇਰ, ਤਾਰਾ ਸਿੰਘ ਤੇ।
ਮੜੇ ਸੰਜੋਆਂ ਨਲ, ਸਾਰੇ ਜਿਸਮ ਸੀ।
ਹਾਥੀਆਂ ਵਾਲੀ, ਚਾਲੀ, ਆਵਣ ਝੂਮਦੇ।
ਮਾਰ ਸਿੰਘ ਨੂੰ ਬੋਲ. ਇਉਂ ਲਲਕਾਰਿਆ।
ਅਜ ਵਖਾ ਖਾਂ ਘੋਲ,ਦਲ ਦਿਆ ਆਗੂਆ।

ਤੇਗਾਂ ਇਉਂ ਲਿਸ਼ਕੰਨ,ਰਣ ਵਿਚ ਲਗੀਆਂ ।
ਬਿਜਲੀਆਂ ਜਿਉਂ ਚਮਕਣ,ਅੰਦਰ ਘਟਾਂ ਦੇ।
ਹੋ ਗਏ ਕੜਕ ਜਵਾਨ, ਆਹਮੋ ਸਾਹਮਣੇ ।
ਪਲ ਵਿਚ ਮਚੇ ਘਾਨ, ਲਹੂ ਤੇ ਮਿਝ ਦੇ।
ਢਾਲਾਂ ਉਤੇ ਵੱਜਨ, ਤੇਗਾਂ ਇਸ ਤਰਾਂ।
ਬਦਲ ਜੀਕੁਣ ਗੱਜਨ, ਸਾਵਨ ਮਾਂਹ ਦੇ।
ਮਾਰੇ ਇਕ ਕਟਾਰ, ਦੂਜਾ ਰੋਕਦਾ।
ਵਾਰੋ ਵਾਰੀ ਵਾਰ, ਸੀ ਇਉਂ ਹੋ ਰਹੇ।
ਲਹੂਆਂ ਵਿਚ ਸਰੀਰ, ਰੁਲਦੇ ਇਸ ਤਰਾਂ।
ਮਛੀਆਂ ਉਤੇ ਨੀਰ, ਜੀਕੁਰ ਤਰਦੀਆਂ।
ਮਾਰੀ ਤੇਗ ਉਲਾਰ, ਮੂੰਹ ਤੇ ਸਿੰਘ ਨੇ।
ਛੁਟੀ ਲਹੂ ਦੀ ਧਾਰ, ਡਿਗੀਆਂ ਬੋਟੀਆਂ।
ਖਾਕੇ ਡੂੰਘੀ ਸਟ, ਤਕੀ ਬੇਗ ਫਿਰ।
ਗਿਆ ਪਿਛੇ ਹਟ, ਛਡ ਮੈਦਾਨ ਨੂੰ।
ਵੇਖਕੇ ਮੋਮਨ ਖਾਨ, ਕਹਿੰਦਾ ਹਸਕੇ।
ਕਿਥੋਂ ਖਾਧੇ ਪਾਨ, ਮਿਰਜ਼ਾ ਸਾਹਿਬ ਜੀ।
ਮਿਰਜ਼ਾ ਗੁਸਾ ਧਾਰ, ਏਦਾਂ ਆਖਦਾ।
ਹੋਕੇ ਸਿਪਾਹ ਸਾਲਾਰ, ਕਰੇਂ ਮਖੌਲ ਤੂੰ।
ਤੂੰ ਵੀ ਛੇੜ ਤੁਰੰਗ, ਕਰ ਅਗਾਂਹ ਕੁਝ।
ਤਾਰਾ ਸਿੰਘ ਨਿਹੰਗ, ਪਾਨ ਹੈ ਵੰਡਦਾ।
ਏਨੀ ਕਹਿਕੇ ਬਸ, ਤਕੀ ਡਿਗ ਪਿਆ।
ਗਿਆ ਉਧਰ ਨੂੰ ਨਸ, ਜਿਥੋਂ ਨਾਂ ਮੁੜੇ ਕੋ।

# ਮੁਰੀਦ ਖਾਂ ਏਲਚੀ ਦੀ ਮੌਤ

## ਦੁਵੱਯਾ ਛੰਦ–

ਤੁਕੀ ਬੇਦ ਜਦੋਂ ਇੰਜ ਮੋਇਆ, ਢਾਹ ਜਹੀ ਵਜੀ ਸਾਰੇ।
ਚੜ੍ਹ ਮੁਰੀਦ ਖਾਂ ਹਾਥੀ ਉਤੇ, ਸਿੰਘ ਨੂੰ ਫੇਰ ਵੰਗਾਰੇ।
'ਠਹਿਰ ਓ ਸਿੰਘਾ' ਜਾਈਂ ਨਾ ਹੁਣ' ਲਾ ਕੇ ਫਟ ਕਰਾਰੇ।
ਇੰਜ ਕਹਿ ਰੋਹ ਅੰਦਰ ਫੜ ਨੇਜ਼ਾ, ਤਾਰਾ ਸਿੰਘ ਨੂੰ ਮਾਰੇ।
ਦੂਜੇ ਬੰਨਿਓਂ ਭੀਮ ਸਿੰਘ ਨੇ, ਨੇਜ਼ਾ ਜਿਹਾ ਉਠਾਇਆ।
ਹਾਥੀਵਾਨ ਨੂੰ ਤਾਰੇ ਵਾਂਗੂ, ਥਲੇ ਟੁੰਭ ਲਿਆਇਆ।
ਕੰਨੋਂ ਫੜ ਕੇ ਹਾਥੀ ਤਾਈਂ, ਸਟ ਲਿਆ ਫਿਰ ਥਲੇ।
ਕਟ ਦਿਤਾ ਸਿਰ ਮਾਰ ਦੁਧਾਰਾ, ਰੋੜ ਲਹੂਆਂ ਦੇ ਚਲੇ।
ਕੜਕ ਪਿਆ ਲਖਮੀਰ ਸਿੰਘ ਫਿਰ, ਧੂਹ ਚੰਡੀ ਅਣਖੀਲੀ।
ਸਿਰ ਏਲਚੀ ਦਾ ਇਉਂ ਲਾਹਿਆ, ਚਾਲਿਓਂ ਜਿਵੇਂ ਪਤੀਲੀ।
ਜਦੋਂ ਮੁਰੀਦਾ ਟੋਟੇ ਹੋਕੇ, ਡਿਗਾ ਧਰਤੀ ਉਤੇ।
ਢਾਂਹੀ ਮਾਰ ਮੁਗਲ ਸਭ ਆਂਹਦੇ, ਅਜ ਨਸੀਬੇ ਸੁਤੇ।
ਚੜ੍ਹ ਮੋਮਮ ਖਾਂ ਹਾਥੀ ਉਤੇ, ਆਪ ਅਗੇਰੇ ਆਇਆ।
ਲਾ ਲਾ ਨਾਹਰੇ ਸਾਰੇ ਦਲ ਤੋਂ, ਹੱਲਾ ਫਿਰ ਕਰਵਾਇਆ।
ਜ਼ਿੰਦਗੀ ਵਾਲੇ ਅਜ ਗਾਜ਼ੀਓ, ਦੇਵੋ ਤੋੜ ਯਰਾਨੇ।
ਹਾਰ ਗਏ ਜੇ ਚੌਂਹ ਸਿੰਘਾਂ ਤੋਂ, ਲਾਹਨਤ ਵਿਚ ਜ਼ਮਾਨੇ।

# ਆਖਰੀ ਹੱਲਾ

## (ਤਰਜ਼ -ਵਾਰ ਚੰਡੀ ਸਿਰਖੰਡੀ ਛੰਦ)

ਦੋਹਿਰਾ -

ਫਿਰ ਇਉਂ ਗੁਸਾ ਖਾਕੇ, ਦੋਵੇਂ ਦਲ ਜੁਟ ਪਏ
ਹਰਨਾਂ ਉਤੇ ਆ ਕੇ, ਪੈਂਦਾ ਸ਼ੇਰ ਜਿਉਂ।
ਵਧ ਤੋਂ ਵਧ ਲੜਾਕੇ, ਸਿਖ ਤੇ ਮੁਗਲ ਵੀ।
ਲੜਦੇ ਦੇ ਦੇ ਝਾਕੇ, ਢਾਲਾਂ, ਤੇਗ, ਲੈ।
ਗੜਾ ਜਿਵੇਂ ਅਕਾਸ਼ੋਂ, ਡਿਗੇ ਜਿਸ ਤਰਾਂ।
ਡਿਗਨ ਇੰਜ ਜਵਾਨ, ਖਾ ਖਾ ਫਟ ਨੂੰ।
ਲਹੂ ਵਿਚ ਧਰਤੀ ਸਾਰੀ ਰੰਗੀ ਇਸ ਤਰਾਂ।
ਸਾਲੂ ਰੰਗ ਲਲਾਰੀ, ਪਾਏ ਸੁਕਣੇ।
ਮਾਰੋ ਮਾਰ ਅਵਾਜ਼, ਆਵੇ ਇਸ ਤਰਾਂ।
ਜਿਉਂ ਪੈ ਅਸਮਾਨੋਂ ਬਾਜ, ਉਤੇ ਪੰਛੀਆਂ
ਤੇਗਾਂ ਦੇ ਛਨਕਾਰ, ਏਦਾਂ ਵਜਦੀਆਂ।
ਘਾੜ ਘੜਨ ਠਠਿਆਰ, ਉਤੇ ਅਹਿਰਨਾਂ।
ਲੋਥਾਂ ਨਾਲ ਮੈਦਾਨ, ਸਾਰਾ ਭਰ ਗਿਆ।
ਵਾਹ ਹੋਇਆ ਘਮਸਾਨ, ਛਟਾਕੀ ਸ਼ੇਰ ਦਾ।
ਵੈਰੀ ਚਾਰ ਹਜ਼ਾਰ, ਆਇਆ ਗੱਜ ਕੇ।
ਸਿੰਘ ਸਾਰੇ ਸੌ ਚਾਰ, ਲੜਦੇ ਕਦੋ ਤਕ।
ਖਾ ਖਾ ਖੂਨ ਉਬਾਲਾ, ਟੋਟੇ ਹੋਂਵਦਾ।
ਤੇਗਾਂ ਉਤੇ ਢਾਲਾਂ, ਵਜ ਵਜ ਟੁਟੀਆਂ।

ਡਿਗੇ ਸਭ ਸਿਰਲੱਥ, ਦੂਣੇ ਮਾਰਕੇ।
ਆਇਆ ਇਕ ਨਾਂ ਹੱਥ, ਜੀਉਂਦਾ ਕਿਸੇ ਦੇ।
ਲਾਇਆ ਮੁਗਲਾਂ ਤਾਣ ਵਧ ਵਧ ਆਪਣਾ।
ਜੀਉਂਦੇ ਪਕੜ ਜਵਾਨ, ਬੰਨ ਲੈ ਚਲੀਏ।
(੫੨)ਬਚਿਆਂ ਦੀ ਨਹੀਂ ਖੇਲ, ਮੁਕਾਬਲਾ ਸਿੰਘ ਦਾ।
ਅੰਦਰ ਸੜਦੇ ਤੇਲ, ਪਾਵੇ ਹਥ ਕੋਈ।
ਜਦ ਲਾਕੇ ਛਾਤੀ ਨਾਲ, ਭੋਂ ਪੰਜਾਬ ਦੀ।
ਅਣਖੀ ਪਿਉ ਦੇ ਲਾਲ, ਸਾਰੇ ਲੇਟ ਗਏ।
ਫਿਰ ਹੋ ਕੇ ਬੇ ਸੰਗ, ਸਾਰੇ ਵਢ ਲੈ।
ਨੇਜ਼ਿਆਂ ਉਤੇ ਟੰਗ, ਤੁਰੇ ਲਾਹੌਰ ਨੂੰ।
ਆਏ ਹੈਸਨ ਚਾਰ, ਚਲੇ ਤਿੰਨ ਜਣੇ।
ਸਿੰਘਾਂ ਇਕ ਹਜ਼ਾਰ, ਨਾਲ ਹੀ ਰਖ ਲਿਆ।
ਸਤਰਾਂ ਸੌ ਬਿਆਸੀ, ਸੰਮਤ ਬਿਕਰਮੀ।
ਹੋਈ ਮੌਤ ਦੀ ਹਾਸੀ, ਰੁਤ ਬਸੰਤ ਵਿਚ।
ਫੁਲ ਨਹੀਂ ਐਵੇਂ ਲਾਲ, ਅਜ ਗੁਲਾਬ ਦਾ।
ਨਾਲ ਲਹੂਆਂ ਗਏ ਪਾਲ, ਅਣਖੀ ਏਸਨੂੰ।



# ਸ਼ਹੀਦੀ ਭਾਈ ਤਾਰੂ ਸਿੰਘ ਜੀ

ਦੋਹਰਾ—

ਅੰਦਰ ਮਾਝੇ ਦੇਸ਼ ਦੇ, 'ਪੂਲਾ' ਇਕ ਗਰਾਮ।
ਵਸੇ ਉਸ ਵਿੱਚ ਸੂਰਮਾਂ, ਤਾਰੂ ਸਿੰਘ ਸੀ ਨਾਮ।
ਇਕ ਮਾਤਾ ਇਕ ਭੈਣ ਸੀ, ਤੀਜਾ ਜੋਧਾ ਆਪ।
ਕਰਨ ਗੁਰੂ ਦਸਮੇਸ਼ ਦਾ, ਦਿਲ ਵਿੱਚ ਤਿੰਨੇ ਜਾਪ।
ਕਰਦਾ ਤਾਰੂ ਸਿੰਘ ਸੀ, ਖੇਤੀ ਵਾਲੀ ਕਾਰ।
ਨਾਲੇ ਦੇਸ਼ ਤੇ ਕੌਮ ਨਾਲ, ਕਰੇ ਅਤੁਟ ਪਿਆਰ।
ਜੰਗੀ ਸਿੰਘ ਜੋ ਜੰਗਲੀਂ, ਲੁਕ ਕਰਨ ਗੁਜ਼ਰਾਨ।
ਉਹਨਾਂ ਲਈ ਪਕਾਇਕੇ, ਖੜਦਾ ਨਿਤ ਪਕਵਾਨ।
ਕਰਦਾ ਦੁਖੀਆਂ ਲਈ ਸੀ, ਵਿਤੋਂ ਵਧ ਵਧ ਦਾਨ।
ਦ੍ਰਿੜ ਬੜਾ ਵਿਸ਼ਵਾਸ ਵਿਚ, ਬੋਲ ਤੋਲ ਬਲਵਾਨ।
ਏਦਾਂ ਵੰਡ ਕੇ ਛਕਦਿਆਂ, ਜੀਵਨ ਰਿਹਾ ਬਤੀਤ।
ਹੁਣ ਇਸਦੇ ਇਮਤਿਹਾਨ ਦੀ, ਵਾਰੀ ਆਈ ਮੀਤ।

## ਦੁਵੱਯਾ ਛੰਦ

ਚੁਗਲ ਚੰਦਰੇ ਚੁਗਲੀ ਕੀਤੀ, ਵਿਚ ਲਾਹੌਰ ਦੇ ਜਾ ਕੇ
ਸੂਬੇ ਨੂੰ ਅਗ ਵਾਂਗਰ ਕੀਤਾ, ਗੱਲਾਂ ਨਾਲ ਭਖਾ ਕੇ

ਏਹ 'ਹਰਭਗਤ ਨਰਿੰਜਨੀ' ਹਿੰਦੂ, ਜੰਡਿਆਲੇ ਦਾ ਖਤਰੀ।
ਕੰਮ ਮੁਖਬਰੀ ਵਾਲਾ ਕਰਦਾ, ਜੀਭ ਏਹਦੀ ਕਲਵੱਤਰੀ।
ਪੂਲੇ ਪਿੰਡ ਜੱਟ ਇਕ ਰਹਿੰਦਾ, 'ਤਾਰੂ' ਨਾਮ ਸਦਾਵੇ।
ਜੰਗਲ ਵਿਚ ਸਿੰਘਾਂ ਨੂੰ ਖੜ ਖੜ, ਰੋਟੀਆਂ ਨਿਤ ਖੁਆਵੇ।
ਸਿੰਘਾਂ ਤਾਈਂ ਦੇਵੇ ਖ਼ਬਰਾਂ, ਵੇਲਾ ਵਕਤ ਵਿਚਾਰੇ।
ਵੜੇ 'ਖਾਨ ਬਹਾਦਰ' ਤਾਈਂ, ਐਸਾ ਹਲਾ ਮਾਰੇ।
ਮਾਰ ਮਾਰਕੇ ਸੰਨਾਂ ਧਾੜੇ, ਕਰਦਾ ਮਾਲ ਇਕੱਠਾ।
ਕਿਰਤੀ ਨਹੀਂ ਉਹ, ਨਾਲ ਬਾਗ਼ੀਆਂ, ਫਿਰੇ ਹਮੇਸ਼ਾਂ ਨੱਠਾ।
ਮਾਮਲਾ ਦਿਉ ਨਾ ਮੁਗ਼ਲਾਂ ਤਾਈਂ, ਕਰੇ ਪਰਾਪੇਗੰਡਾ।
ਜੋ ਇਨਕਾਰ ਕਰੇ ਉਸ ਅਗੇ, ਫੇਰੇ ਉਸ ਨੂੰ ਡੰਡਾ।
ਜੰਗੀ ਅਸਲਾ ਕਰ ਕਰ ਕਠਾ, ਸਿੰਘਾਂ ਤਾਈਂ ਪਚਾਵੇ।
ਲੈਣਾ ਤਖਤ ਦਿਲੀ ਦਾ ਇਕ ਦਿਨ, ਹਥ ਛਾਤੀ ਨੂੰ ਲਾਵੇ।
ਜੰਗੀ ਸਿੰਘ ਹਮੇਸ਼ਾਂ ਉਸਦੇ, ਘਰ ਹੀ ਲੁਕੇ ਰਹਿੰਦੇ।
ਝਿੜਕੇ ਉਹ, ਉਹਨਾਂ ਨੂੰ ਜੋਹੜੇ, ਨਾਂ ਕਰ ਏਦਾਂ ਕਹਿੰਦੇ।
ਵਿਗੜ ਰਿਹਾ ਈ ਕੁਲ ਇਲਾਕਾ, ਖਬਰ ਪੁਚਾਈ ਤੈਨੂੰ।
ਇਸ ਲਈ ਸੂਬਾ ਸੁਣਕੇ ਕਿਧਰੇ, ਝਾੜ ਨਾ ਪਾਵੇ ਮੈਨੂੰ।
ਇਸ ਲਈ ਅਜੇ ਘਲ ਸਿਪਾਹੀ, ਉਸਨੂੰ ਪਕੜ ਮੰਗ ਈਂ।
ਕਰ 'ਅਨੰਦ' ਉਸਦੇ ਟੋਟੇ, ਝਗੜਾ ਕੁਲ ਮੁਕਾਈਂ।

## ਸੂਬੇ ਨੇ ਸਿਪਾਹੀ ਘਲਣੇ

ਬੈਂਤ—

ਉਸੇ ਵਕਤ ਕਰੋਧ ਦੇ ਨਾਲ ਸੂਬੇ,
ਦਸਤਾ ਘਲਿਆ ਪੁਲਸ ਦਾ ਫੜਨ ਵਾਲਾ।

ਤਾਰੂ ਸਿੰਘ ਨੂੰ ਬੰਨ੍ਹਕੇ ਕਰੋ ਹਾਜ਼ਰ,
ਵੇਖਾਂ ਲਾਟ ਮੈਂ ਦਿਲੀ ਤੇ ਚੜ੍ਹਨ ਵਾਲਾ
ਉਹਦੀ ਮਾਰਕੇ ਕੰਗ ਮੁਕਾਉ ਜਲਦੀ,
ਏਹੋ ਜਹੇ ਮਨਸੂਬੇ ਜੋ ਘੜਨ ਵਾਲਾ।
ਜੰਗੀ ਸਾਜ਼ ਸਮਾਨ ਵੀ ਨਾਲ ਦਿਤਾ,
ਸ਼ਾਇਦ ਬਣੇ ਮੌਕਾ ਕਿਤੇ ਲੜਨ ਵਾਲਾ।
ਪੰਧ ਕਰ ਸਾਰਾ ਪੂਲੇ ਪਿੰਡ ਪਹੁੰਚੇ,
ਖੇਤਾਂ ਵਿਚੋਂ ਜਾ ਸਿੰਘ ਨੂੰ ਪਕੜ ਲੀਤਾ।
ਹਲ ਵਾਹੁੰਦੇ ਤਾਈਂ ਸੀ ਬਰਕਤ ਸਿੰਘਾ,
ਕੜੀਆਂ ਬੇੜੀਆਂ ਮਾਰਕੇ ਜਕੜ ਲੀਤਾ।

## ਤਾਰੂ ਸਿੰਘ ਦੀ ਮਾਤਾ ਤੇ ਭੈਣ ਨੇ ਔਣਾ

ਚੌਪਈ–

ਵਿਚ ਪਿੰਡ ਦੇ ਖਬਰਾਂ ਆਈਆਂ,
ਤਾਰੂ ਸਿੰਘ ਫੜ ਲਿਆ ਸਿਪਾਹੀਆਂ।
ਪੁਠੀਆਂ ਕੜੀਆਂ ਉਸਨੂੰ ਜੜਕੇ,
ਲੈ ਚਲੇ ਲਾਹੌਰ ਨੂੰ ਫੜਕੇ।
ਸੁਣਕੇ ਮਾਵਾਂ ਧੀਆਂ ਦੋਵੇਂ,
ਖੇਤਾਂ ਵਲ ਉਠ ਭਜੀਆਂ ਓਵੇਂ।
ਲਗੀ ਕਹਿਣ ਸਿਪਾਹੀਆਂ ਤਾਈਂ,
ਪੁਤਰ ਮੇਰਾ ਨਹੀਂ ਗੁਨਾਹੀਂ।

ਨਾਂ ਇਸ ਕਿਧਰੇ ਕੀਤੀ ਚੋਰੀ,
ਨਾਂ ਇਸ਼ ਕੀਤੀ ਸੀਨਾ ਜ਼ੋਰੀ,
ਦਸਾਂ ਨਵਾਂ ਦੀ ਕਿਰਤ ਕਮਾਵੇ,
ਆਪ ਖਾਏ ਮੂੰਹ ਸਾਡੇ ਪਾਵੇ।
ਮੈਂ ਰੰਡੀ ਦਾ ਇਕੋ ਜਾਇਆ,
ਨਹੀਂ ਭੈਣ ਨੂੰ ਅਜੇ ਵਿਆਹਿਆ।
ਕੇਹੜੇ ਦੁਖੋਂ ਇਸ ਨੂੰ ਫੜਿਆ,
ਵਿਚ ਬੇੜੀਆਂ ਕਾਹਨੂੰ ਜੜਿਆ।
ਮਰ ਗਏ ਕਿਸ਼ੇ ਚੁਗਲ ਦੇ ਬਚੇ,
ਵੇਖਣ ਨਾ ਜੋ ਝੂਠੇ ਸਚੇ।
ਪੁਤਰ ਮੇਰਾ ਸਿਧਾ ਸਾਈਂ,
ਦੁਖ ਨਾ ਦੇਵੇ ਕਿਸੇ ਦੇ ਤਾਈਂ।
ਕਹਿਣ ਐਹਦੀਏ ਸੁਣ ਗਲ ਮਾਈ।
ਸਾਨੂੰ ਖਬਰ ਨਹੀਂ ਏ ਕਾਈ।
ਅਸੀਂ ਲੋਕ ਹਾਂ ਹੁਕਮੀ ਬੰਦੇ,
ਨਹੀਂ ਜਾਣਦੇ ਚੰਗੇ ਮੰਦੇ।
ਸਾਨੂੰ ਹੁਕਮ ਲਾਹੌਰੋਂ ਚੜਿਆ,
ਤ ਹੈ ਤੇਰੇ ਪੁਤ ਨੂੰ ਫੜਿਆ।
ਜੇ ਏਹ ਜ਼ੁਲਮ ਨਧੀਂ ਕੋਈ ਕਰਦਾ,
ਆ ਜਾਵੇਗਾ ਫਿਰ ਨਹੀਂ ਮਰਦਾ।

---

## ਦੁਵੱਯਾ ਛੰਦ–

ਕਹਿੰਦੀ ਮਾਤਾ ਏਹ ਗਲ ਝੂਠੀ, ਜੋ ਹੈ ਤੁਸਾਂ ਸੁਣਾਇਆ।
ਜੇਹੜਾ ਸਿੰਘਲਾਹੌਰ ਜਾ ਵੜਿਆ,ਫੇਰ ਨਹੀਂ ਘਰ ਆਇਆ।
ਹਛਾ ਜੋ ਹੁਣ ਕਿਸਮਤ ਸਾਡੀ, ਕਰਮਾਂ ਦੀ ਗਲ ਸਾਰੀ।
ਪਰ ਹੁਣ ਮਾਵਾਂ ਧੀਆਂ ਤਾਈਂ, ਮਿਲਨ ਦਿਓ ਇਕ ਵਾਰੀ।
ਵਾਰੋ ਵਾਰੀ ਮਿਲੀਆਂ ਦੋਵੇਂ, 'ਤਾਰੂ' ਨੂੰ ਗਲ ਲਾਕੇ।
ਗੁਰ ਸਿਖਾਂ ਦੇ ਵਾਂਗੂ ਆਪਣੇ, ਦਿਲ ਤੇ ਕਾਬੂ ਪਾਕੇ।
ਵੇ ਬਚਾ ਅਜ ਸਿੰਘਾਂ ਵਾਲੀ, ਆਈ ਤੇਰੀ ਵਾਰੀ।
ਵੇਖੀਂ ਕਿਧਰੇ ਡੋਲ ਨਾ ਜਾਵੀਂ, ਵੇਖ ਤਸੀਹੇ ਭਾਰੀ।
ਟੀਝ ਨਾ ਲਥੀ ਕੋਈ ਪੁਤਰਾ, ਭਾਣਾ ਰੱਬ ਵਰਤਾਯਾ।
ਨਾਂ ਮੈਂ ਬਧਾ ਗਾਨਾ ਤੈਨੂੰ, ਨਾ ਡੋਲਾ ਘਰ ਆਇਆ।
ਲਾੜੀ ਮੌਤ ਵਿਆਹੁਣ ਖਾਤਰ, ਹੋਈ ਅਜ ਤਿਆਰੀ।
ਲਾ ਲੈ ਐਹ ਸਿਖਿਆ ਦਾ ਸੇਹਰਾ,ਸਿਦਕ ਦੀ ਕਰ ਅਸਵਾਰੀ।
ਭਾਵੇਂ ਲੋਭ ਤੇ ਲਾਲਚ ਸੂਬਾ, ਤੈਨੂੰ ਦਵੇ ਹਜ਼ਾਰਾਂ।
ਕਲਗੀਧਰ ਦਾ ਪੁਤਰ ਹੈਂ ਤੂੰ, ਡੋਲੀਂ ਨਾ ਇਕ ਵਾਰਾਂ।
'ਸ਼ੀਰ ਖੋਰਾਂ' ਸਰਹੰਦ ਦੇ ਅੰਦਰ, ਤਕ ਜੋ ਕੀਤੀਆਂ ਕਾਰਾਂ।
ਪੋਸ਼ ਲੁਹਾ ਲੈ ਤਨ ਤੋਂ ਹਸ ਹਸ, ਹੋਰ ਲਖਾਂ ਸਰਦਾਰਾਂ।
ਉਸ ਜ਼ਾਲਮ ਦੀ ਵਿਚ ਕਚਹਿਰੀ, ਤੂੰ ਅਜ ਚਲਿਓਂ ਬਧਾ।
ਖਾਕੇ ਤਰਸ ਜਿੰਨੇ ਅਜ ਤੀਕਰ,ਛਡਿਆ ਨਹੀਂ ਇਕ ਅਧਾ।
ਬਾਰ ਬਾਰ ਮੈਂ ਇਹ ਗਲ ਆਖਾਂ, ਨਾ ਡੋਲੀਂ ਘਬਰਾਈਂ।
ਭੁਲ 'ਅਨਦ' ਕੌਮ ਦੇ ਨਾਂ ਨੂੰ, ਲਾਜ ਕਿਤੇ ਨਾ ਲਾਈਂ।

# ਜਵਾਬ ਤਾਰੂ ਸਿੰਘ ਜੀ

## ਤਰਜ਼-ਮਿਰਜ਼ਾ

ਹਸ ਤਾਰੂ ਸਿੰਘ ਨੇ ਆਖਿਆ, ਗਲ ਸੁਣ ਲੈ ਮੇਰੀ ਮਾਂ।
ਮੈਂ ਖੰਡੇ ਪੀਤੇ ਘੋਲਕੇ, ਮੈਨੂੰ ਮੌਤ ਦਾ ਡਰ ਨਾਂ ਤਾਂ।
ਮੈਂ ਤੇਗ਼ ਦੀ ਗੋਦੋਂ ਜੰਮਿਆ, 'ਚਕਰਾਂ' ਦੀ ਮਾਣੀ ਛਾਂ।
ਮੇਰਾ ਪਰਬਤ ਜੇਡਾ ਹੌਂਸਲਾ, ਨਾ ਸੁਪਨੇ ਵਿਚ ਘਬਰਾਂ।
ਮੈਂ ਦੇਣ ਬਲੀ ਹਾਂ ਚਲਿਆ, ਮੈਂ ਪਾਪ ਕੋਈ ਕੀਤਾ ਨਾਂ।
ਮੈਨੂੰ ਏਹ ਵਰ ਮਾਤਾ ਬਖਸ਼ਦੇ, ਮੈਂ ਕਰਕੇ ਘੋਲ ਵਖਾਂ।
ਮੈਂ ਵਾਂਗ ਮਨੀ ਸਿੰਘ ਵੀਰ ਦੇ, ਹਸ ਹਸ ਕ ਬੰਦ ਕਟਵਾਂ।
ਮੈਂ ਮਤੀ ਦਾਸ ਦੇ ਵਾਂਗਰਾਂ, ਸਿਰ ਆਰਾ ਹਸ ਫਰਵਾਂ।
ਮੈਂ ਗੁੜਤੀ ਪੀਤੀ 'ਅਣਖ' ਦੀ, ਕਿਉਂ ਲਾਜ ਕੌਮ ਨੂੰ ਲਾਂ।
ਮੈਂ ਨਕਸ਼ੇ ਦੇਸ਼ ਪੰਜਾਬ ਦੇ, ਲਹੂ ਡੋਲਕੇ ਨਵਾਂ ਬਣਾਂ।
ਮੈਂ ਕਲਗੀਧਰ ਦੀ ਗੋਦ ਵਿਚ, ਜਾ ਖੇਡਾਂ ਪਿਆਰ ਹੰਡਾਂ।
ਹੁਣ ਜਾਉ 'ਅਨੰਦ' ਘਰ ਆਪਣੇ, ਮੈਂ ਵੀ ਘਰ ਅਪਣੇ ਜਾਂ।
ਕੋਈ ਸੁਤੇ ਸ਼ੇਰ ਪੰਜਾਬ ਦੇ, ਮੈਂ ਹੌਂਕੇ ਮਾਰ ਜਗਾਂ।
ਮੈਂ ਭਾਂਬੜ ਬਲਦੇ ਜ਼ੁਲਮ ਦੇ, ਰਤ ਅਪਣੀ ਨਾਲ ਬੁਝਾਂ।
ਉਥੋਂ ਉਠਣ ਲਖਾਂ ਸੂਰਮੇ, ਜਿਥੇ ਅਪਣਾ ਖੂਨ ਚੁਵਾਂ।
ਮੈਂ 'ਝੰਡੇ' ਪਿਆਰੇ ਪੰਥ ਦੇ, ਜਾ ਅਰਸ਼ਾਂ ਵਿਚ ਝੁਲਾਂ।

# ਦੁਵੱਯਾ ਛੰਦ–

ਕਹਿੰਦੀ ਮਾਤਾ ਏਹ ਗਲ ਝੂਠੀ, ਜੋ ਹੈ ਤੁਸਾਂ ਸੁਣਾਇਆ।
ਜੇਹੜਾ ਸਿੰਘਲਾਹੌਰ ਜਾ ਵੜਿਆ,ਫੇਰ ਨਹੀਂ ਘਰ ਆਇਆ।
ਹਛਾ ਜੋ ਹੁਣ ਕਿਸਮਤ ਸਾਡੀ, ਕਰਮਾਂ ਦੀ ਗਲ ਸਾਰੀ।
ਪਰ ਹੁਣ ਮਾਵਾਂ ਧੀਆਂ ਤਾਈਂ, ਮਿਲਨ ਦਿਓ ਇਕ ਵਾਰੀ।
ਵਾਰੋ ਵਾਰੀ ਮਿਲੀਆਂ ਦੋਵੇਂ, 'ਤਾਰੂ' ਨੂੰ ਗਲ ਲਾਕੇ।
ਗੁਰ ਸਿਖਾਂ ਦੇ ਵਾਂਗੂ ਆਪਣੇ, ਦਿਲ ਤੇ ਕਾਬੂ ਪਾਕੇ।
ਵੇ ਬਚਾ ਅਜ ਸਿੰਘਾਂ ਵਾਲੀ, ਆਈ ਤੇਰੀ ਵਾਰੀ।
ਵੇਖੀਂ ਕਿਧਰੇ ਡੋਲ ਨਾ ਜਾਵੀਂ, ਵੇਖ ਤਸੀਹੇ ਭਾਰੀ।
ਟੀਝ ਨਾ ਲਥੀ ਕੋਈ ਪੁਤਰਾ, ਭਾਣਾ ਰੱਬ ਵਰਤਾਯਾ।
ਨਾਂ ਮੈਂ ਬਧਾ ਗਾਨਾ ਤੈਨੂੰ, ਨਾ ਡੋਲਾ ਘਰ ਆਇਆ।
ਲਾੜੀ ਮੌਤ ਵਿਆਹੁਣ ਖਾਤਰ, ਹੋਈ ਅਜ ਤਿਆਰੀ।
ਲਾ ਲੈ ਐਹ ਸਿਖਿਆ ਦਾ ਸੇਹਰਾ,ਸਿਦਕ ਦੀ ਕਰ ਅਸਵਾਰੀ।
ਭਾਵੇਂ ਲੋਭ ਤੇ ਲਾਲਚ ਸੂਬਾ, ਤੈਨੂੰ ਦਵੇ ਹਜ਼ਾਰਾਂ।
ਕਲਗੀਧਰ ਦਾ ਪੁਤਰ ਹੈਂ ਤੂੰ, ਡੋਲੀਂ ਨਾ ਇਕ ਵਾਰਾਂ।
'ਸ਼ੀਰ ਖੋਰਾਂ' ਸਰਹੰਦ ਦੇ ਅੰਦਰ, ਤਕ ਜੋ ਕੀਤੀਆਂ ਕਾਰਾਂ।
ਪੋਸ਼ ਲੁਹਾ ਲੈ ਤਨ ਤੋਂ ਹਸ ਹਸ, ਹੋਰ ਲਖਾਂ ਸਰਦਾਰਾਂ।
ਉਸ ਜ਼ਾਲਮ ਦੀ ਵਿਚ ਕਚਹਿਰੀ, ਤੂੰ ਅਜ ਚਲਿਓਂ ਬਧਾ।
ਖਾਕੇ ਤਰਸ ਜਿੰਨੇ ਅਜ ਤੀਕਰ,ਛਡਿਆ ਨਹੀਂ ਇਕ ਅਧਾ।
ਬਾਰ ਬਾਰ ਮੈਂ ਇਹ ਗਲ ਆਖਾਂ, ਨਾ ਡੋਲੀਂ ਘਬਰਾਈਂ।
ਭੁਲ 'ਅਨਦ' ਕੌਮ ਦੇ ਨਾਂ ਨੂੰ, ਲਾਜ ਕਿਤੇ ਨਾ ਲਾਈਂ।

## ਜਵਾਬ ਤਾਰੂ ਸਿੰਘ ਜੀ

### ਤਰਜ਼-ਮਿਰਜ਼ਾ

ਹਸ ਤਾਰੂ ਸਿੰਘ ਨੇ ਆਖਿਆ, ਗਲ ਸੁਣ ਲੈ ਮੇਰੀ ਮਾਂ।
ਮੈਂ ਖੰਡੇ ਪੀਤੇ ਘੋਲਕੇ, ਮੈਨੂੰ ਮੌਤ ਦਾ ਡਰ ਨਾਂ ਤਾਂ।
ਮੈਂ ਤੇਗ ਦੀ ਗੋਦੋਂ ਜੰਮਿਆ, 'ਚਕਰਾਂ' ਦੀ ਮਾਣੀ ਛਾਂ।
ਮੇਰਾ ਪਰਬਤ ਜੇਡਾ ਹੌਂਸਲਾ, ਨਾ ਸੁਪਨੇ ਵਿਚ ਘਬਰਾਂ।
ਮੈਂ ਹੋਣ ਬਲੀ ਹਾਂ ਚਲਿਆ, ਮੈਂ ਪਾਪ ਕੋਈ ਕੀਤਾ ਨਾਂ।
ਮੈਨੂੰ ਏਹ ਵਰ ਮਾਤਾ ਬਖਸ਼ਦੇ, ਮੈਂ ਕਰਕੇ ਘੋਲ ਵਖਾਂ।
ਮੈਂ ਵਾਂਗ ਮਨੀ ਸਿੰਘ ਵੀਰ ਦੇ, ਹਸ ਹਸ ਕ ਬੰਦ ਕਟਵਾਂ।
ਮੈਂ ਮਤੀ ਦਾਸ ਦੇ ਵਾਂਗਰਾਂ, ਸਿਰ ਆਰਾ ਹਸ ਫਰਵਾਂ।
ਮੈਂ ਗੁੜਤੀ ਪੀਤੀ 'ਅਣਖ' ਦੀ, ਕਿਉਂ ਲਾਜ ਕੌਮ ਨੂੰ ਲਾਂ।
ਮੈਂ ਨਕਸ਼ੇ ਦੇਸ਼ ਪੰਜਾਬ ਦੇ, ਲਹੂ ਡੋਲਕੇ ਨਵਾਂ ਬਣਾਂ।
ਮੈਂ ਕਲਗੀਧਰ ਦੀ ਗੋਦ ਵਿਚ, ਜਾ ਖੇਡਾਂ ਪਿਆਰ ਹੰਡਾਂ।
ਹੁਣ ਜਾਉ 'ਅਨੰਦ' ਘਰ ਆਪਣੇ, ਮੈਂ ਵੀ ਘਰ ਅਪਣੇ ਜਾਂ।
ਕੋਈ ਸੁਤੇ ਸ਼ੇਰ ਪੰਜਾਬ ਦੇ, ਮੈਂ ਹੋਕੇ ਮਾਰ ਜਗਾਂ।
ਮੈਂ ਭਾਂਬੜ ਬਲਦੇ ਜ਼ੁਲਮ ਦੇ, ਰਤ ਅਪਣੀ ਨਾਲ ਬੁਝਾਂ।
ਉਥੋਂ ਉਠਣ ਲਖਾਂ ਸੂਰਮੇ, ਜਿਥੇ ਅਪਣਾ ਖੂਨ ਚੁਵਾਂ।
ਮੈਂ 'ਝੰਡੇ' ਪਿਆਰੇ ਪੰਥ ਦੇ, ਜਾ ਅਰਸ਼ਾਂ ਵਿਚ ਝੁਲਾਂ।

## ਚਾਲੇ ਪਾਣੇ

ਸਿਦਕ ਦੀ ਘੋੜੀ ਚਾਹੜਕੇ, ਪੁਤ ਨੂੰ ਨਾਲ ਹੁਲਾਸ।
ਮੁੜ ਪਈਆਂ ਫਿਰ ਪਿੰਡ ਨੂੰ, ਕਰ ਦੋਵੇਂ ਅਰਦਾਸ।
ਘੋੜੀ ਗਾਵੀ ਭੈਣ ਨੇ, ਫੜ ਵਾਗਾਂ ਜਾਂਦੀ ਵਾਰ।
ਵਰੀਂ ਪਿਆਰੇ ਵੀਰਨਾ, ਸੰਦਰ ਮੁਕਤੀ ਨਾਰ।
ਤੁਰ ਪਏ ਲੈਕੇ ਅਹਿਦੀਏ, ਤਾਰੂ ਸਿੰਘ ਨੂੰ ਨਾਲ।
ਡੁਬਾ ਦਿਨ 'ਘੁੜਾਣੀਏ', ਠਹਿਰ ਪਏ ਚੰਡਾਲ।
ਤਕ ਤਕ ਸੂਰਤ ਸਿੰਘ ਦੀ, ਲੋਕੀਂ ਹੋਣ ਹੈਰਾਨ।
ਬੇਦੋਸਾਂ ਦੀ ਚੰਦਰੇ, ਕੀਕੂੰ ਖਾਂਦੇ ਜਾਨ।
ਪੈਂਚ ਕਠੇ ਕਰ ਪਿੰਡ ਦੇ, ਰਸਦਾਂ ਲੈਣ ਮੰਗਾ।
ਕੁਕੜ, ਹਲਵੇ, ਸੇਵੀਆਂ, ਬਣ ਗਏ ਖੂਬ ਪੁਲਾ।
ਉਧਰ ਪਿੰਡ ਦੇ ਕਿਰਤੀਆਂ, ਕੀਤੀ ਬੈਠ ਸਲਾਹ।
ਮਾਰ ਮਾਰ ਕੇ ਅਹਿਦੀਏ, ਸਾਰੇ ਲਈਏ ਫਾਹ।
ਖਾਨ ਬਹਾਦਰ ਦੁਸ਼ਟ ਨੇ, ਚੁਕ ਲਿਆ ਅਧਮੂਲ।
ਐਸੇ ਗੁਰਮੁਖ ਸਿੰਘ ਨੂੰ, ਜਾਨ ਨਾ ਦੇਣਾ ਮੂਲ।
ਪਾਪੀ ਸੂਬੇ ਇਸਨੂੰ, ਛਡਣਾ ਨਹੀਂ ਕਦੰਤ।
ਸ਼ਾਲਾ ਐਸੇ ਜ਼ੁਲਮ ਦਾ, ਕਰੀਂ ਸ਼ਤਾਬੀ ਅੰਤ।
ਕੁਲ ਸਿਪਾਹੀ ਲਗ ਪਏ, ਰੋਟੀ ਕਰਨ ਤਿਆਰ।
ਉਧਰ ਡਾਂਗਾਂ ਪਕੜਕੇ, ਆ ਗਏ ਸਿੰਘ ਸਰਦਾਰ।
ਵੇਖਿਆ ਤਾਰੂ ਸਿੰਘ ਨੇ, ਕਹਿੰਦਾ ਸੱਦ ਕੇ ਕੋਲ।
ਤੁਸੀਂ ਪਿਆਰੇ ਵੀਰਨੋ, ਹੋ ਸਾਰੇ ਅਨਭੋਲ।

## ਸਿੰਘਾਂ ਨੂੰ ਧੀਰਜ

ਸ਼ਾਬਾਸ਼ ਤੁਹਾਡੇ ਸੂਰਮਿਓਂ,
ਏਦਾਂ ਹੀ ਫਰਜ਼ ਨਿਭਾਈਦਾ।
ਦਿਲ ਅੰਦਰ ਰਖਕੇ ਦਰਦ ਇੰਜੇ,
ਵੀਰਾਂ ਦਾ ਦਰਦ ਵੰਡਾਈਦਾ।
ਮੰਨਦਾ ਹਾਂ ਮੈਂ ਕਿ ਠੀਕ ਤੁਸੀਂ,
ਮੈਨੂੰ ਡਾਂਗਾਂ ਮਾਰ ਛੁਡਾ ਲੌ ਗੇ।
ਪਰ ਮੇਰੇ ਇਕ ਲਈ ਬਾਲ ਬਚਾ,
ਤੁਸੀਂ ਸਾਰਾ ਪਿੰਡ ਮਰਵਾ ਲੌ ਗੇ।
ਪਿੰਡ ਅਗੇ ਕੀਹ ਦਸ ਬੰਦੇ ਨੇ,
ਚੜ੍ਹ ਫੌਜਾਂ ਪਿਛੋਂ ਔਣਗੀਆਂ।
ਤੋਪਾਂ ਦੇ ਗੋਲੇ ਮਾਰ ਮਾਰ,
ਸਭਨਾਂ ਦਾ ਖੋਜ ਮਟੌਣਗੀਆਂ।
ਜਿਸ ਮੌਤੋਂ ਮੈਨੂੰ ਅਜ ਤੁਸਾਂ,
ਇੰਜ ਜਾਨਾਂ ਹੀਲ ਛੁਡਾਣਾ ਏ।
ਉਸ ਬਿਲੀ ਵਾਂਗ ਕਬੂਤਰ ਦੇ,
ਕਲ ਪਰਸੋਂ ਫਿਰ ਭੀ ਖਾਣਾ ਏ।
ਮੈਨੂੰ ਜਾਣ ਦਿਓ ਹੁਣ ਰੋਕੋ ਨਾ,
ਮੈਨੂੰ ਦੇਸ਼ ਤੋਂ ਸਦਕੇ ਹੋਣ ਦਿਓ।
ਧੋਵਣ ਲਈ ਦਾਗ਼ ਗੁਲਾਮੀ ਦ,
ਲਹੂ ਮੈਨੂੰ ਰਜਕੇ ਚੋਣ ਦਿਓ।
ਦੀਵਾ ਪੰਜਾਬ ਦੀ ਗੈਰਤ ਦਾ,

ਵੇਖੋ ਪਿਆ ਟਿਮ ਟਿਮਾਂਦਾ ਏ।
ਮੈਨੂੰ ਚਰਬੀ ਇਸ ਵਿਚ ਪਾਣ ਦਿਓ,
ਬਿਨ ਤੇਲੋਂ ਬੁਝਦਾ ਜਾਂਦਾ ਏ।
ਮੇਰੀ ਸਧਰ ਅਜੇ ਕੁਵਾਰੀ ਏ,
ਮੈਂ ਮੌਤ ਨਾਰ ਪਰਨਾ ਰਿਹਾ ਹਾਂ।
ਪਾ ਕੰਗਨ, ਕੈਂਠੇ ਕੜੀਆਂ ਦੇ,
ਮੈਂ ਲਾੜ੍ਹਾ ਬਣਕੇ ਜਾ ਰਿਹਾ ਹਾਂ।
ਜਾਓ ਤੁਸੀਂ ਘਰ ਆਰਾਮ ਕਰੋ,
ਸਤਿਗੁਰ ਅਗੇ ਅਰਦਾਸ ਕਰੋ।
ਦੁਨੀਆਂ ਤੋਂ ਤੇਜ ਚੁਗੱਤਿਆਂ ਦਾ,
ਹਦ ਟਪ ਗਿਆ ਹੁਣ ਨਾਸ ਕਰੋ।

## ਦੋਹਿਰਾ

ਤਾਰੂ ਸਿੰਘ ਦੀ ਮਤ ਇਉਂ, ਕਰ ਲੀਤੀ ਪਰਵਾਨ।
ਫਤੇ ਬੁਲਾਕੇ ਘਰਾਂ ਨੂੰ, ਤੁਰ ਗਏ ਕੁਲ ਜਵਾਨ।
ਸੌਂ ਗਏ ਸਾਰੇ ਅਹਿਦੀਦੇ, ਰੋਟੀ ਟੁਕਰ ਖਾ।
ਤਾਰੂ ਸਿੰਘ ਜੀ ਬੈਠ ਗਏ, ਸੁੰਨ ਸਮਾਧ ਲਗਾ।
ਰਾਤ ਲੰਘੀ ਦਿਨ ਚੜ੍ਹ ਪਿਆ, ਤੁਰ ਪਏ ਫੇਰ ਚੰਡਾਲ।
ਪੂਜੇ ਆਣ ਲਾਹੌਰ ਵਿਚ, ਦਿਨ ਡੁਬੇ ਦੇ ਨਾਲ।
ਬੰਦ ਕਚਹਿਰੀ ਹੋਈ ਸੀ, ਆਵੰਦਿਆਂ ਦੇ ਤਕ।
ਭੋਰੇ ਅੰਦਰ ਰਾਤ ਨੂੰ, ਦਿਤਾ ਸਿੰਘ ਨੂੰ ਡਕ।
ਅੰਨ, ਪਾਣੀ, ਨਾਂ ਕਿਸੇ ਨੇ, ਪੁਛਿਆ ਸਿੰਘ ਨੂੰ ਆਨ।

ਸੁਰਤੀ ਲਾ ਕੇ ਬੈਠ ਗਏ, ਨਾਲ ਸਿਰੀ ਭਗਵਾਨ।
ਹੇ 'ਸਿਰੀ ਅਰਜਨ ਦੇਵ' ਜੀ, ਦਰ ਤੇ ਡਿਗਾ ਆਨ।
ਪਾਸ ਦੇਈਂ ਕਰ ਦਾਸ ਨੂੰ, ਹੋਣ ਲਗਾ ਇਮਤਿਹਾਨ।
ਲੋਟ ਏਥੇ ਜਿਸ ਤਰਾਂ, ਸੂਰਮਿਆਂ ਦੇ ਗੰਜ।
ਮੈਂ ਉਹਨਾਂ ਦੀ ਡਾਰ ਤੋਂ, ਭੁਲ ਨਾ ਜਾਵਾਂ ਵੰਜ।
ਦਿਨੇ ਕਚਹਿਰੀ ਭਖਦਿਆਂ; ਕੀਤਾ ਦੁਸ਼ਟਾਂ ਪੇਸ਼।
ਫਤਹਿ ਬੁਲਾਈ ਗੱਜਕੇ, ਸਿਮਰ ਸਿਰੀ ਦਸਮੇਸ਼।

## ਵਾਰ—

ਨਾਮ ਫਤਹਿ ਦਾ ਸੁਣਦਿਆਂ, ਸੂਬਾ ਹਤਿਆਰਾ।
ਪੈਰਾਂ ਤਕ ਕੋਲੇ ਹੋ ਗਿਆ, ਸੜ ਬਲ ਕੇ ਸਾਰਾ।
ਭੈੜਾ ਤੇਰਾ ਮਗਜ਼ ਮੈਂ, ਫਿਟਿਆ ਸਰਦਾਰਾ।
ਜ਼ਾਹਿਰ ਤੇਰਾ ਹੋ ਗਿਆ, ਆਉਂਦੇ ਈ ਕਾਰਾ।
ਏਥੇ ਕੰਮ ਕੀ ਫ਼ਤਹਿ ਦਾ, ਏਹ ਸ਼ਾਹੀ ਅਦਾਰਾ।
ਕਰਨੀ ਝੁਕ ਸਲਾਮ ਸੀ, ਮੂਰਖ ਗਾਵਾਰਾ।
ਹੈਂ ਦਿਸਦਾ ਹੈਂਕੜ ਬਾਜ਼ ਤੂੰ, ਜ਼ੋਰਾਵਰ ਭਾਰਾ।
ਮੈਂ ਪਲ ਵਿੱਚ ਸੁਟਾਂ ਤੋੜਕੇ,ਤੇਰੀ 'ਅਣਖ' ਦਾ ਤਾਰਾ।
ਤੂੰ ਬਾਗ਼ੀਆਂ ਨੂੰ ਵਿੱਚ ਜੰਗਲਾਂ, ਦੇਵੇਂ ਭੰਡਾਰਾ।
ਹੈ ਜੰਗੀ ਸਿੰਘਾਂ ਨਾਲ ਤੂੰ ਰਖਿਆ ਵਰਤਾਰਾ।
ਤੂੰ ਗ਼ਦਰ ਮਚਾਵਣ ਵਾਸਤੇ, ਟਿਲ ਲਾਵੇਂ ਭਾਰਾ।
ਬਿਨ ਕਲਮਾਂ ਪੜ੍ਹਿਆਂ ਹੋਵਣਾ,ਹੁਣ ਨਹੀਂ ਛੁਟਕਾਰਾ।

## ਜਵਾਬ ਭਾਈ ਤਾਰੂ ਸਿੰਘ ਜੀ

ਜਾਪੇ ਤੈਨੂੰ ਸੂਬਿਆ, ਚੁਗਲਾਂ ਭੜਕਾਇਆ।
ਮੈਂ ਅਜਤੀਕਰ ਗ਼ਦਰ ਨਹੀਂ, ਥਾਂ ਕਿਸੇ ਮਚਾਇਆ।
ਨਾ ਮੈਂ ਘਰ ਬਾਗ਼ੀ ਆਪਣੇ, ਕੋਈ ਕਦੇ ਛੁਪਾਇਆ।
ਮੈਂ ਕਿਧਰੇ ਕੀਤਾ ਕਤਲ ਨਾ, ਕੁਝ ਨਹੀਂ ਚੁਰਾਇਆ।
ਤੇ ਜਾਂ ਦਸ ਤੇਰਾ ਮਾਮਲਾ, ਨਾ ਹੋਏ ਪੁਚਾਇਆ।
ਕਿਰਤ ਕਰਾਂ ਮੈਂ ਹੱਕ ਦੀ, ਨਹੀਂ ਜ਼ੁਲਮ ਕਮਾਇਆ।
ਜੇ ਮੈਂ ਹੋਊ ਕਿਸੇ ਨੂੰ, ਪਰਸ਼ਾਦ ਖੁਵਾਇਆ।
ਏਹਦੇ ਵਿਚ ਮੈਂ ਤੁਸਾਂ ਦਾ, ਕੀਹ ਦਸ ਗੁਆਇਆ।
ਐਵੇਂ ਤੂੰ ਬੇਦੋਸ ਨੂੰ, ਲਾ ਕੜੀ ਮੰਗਾਇਆ।
ਫਤਹਿ ਬੁਲਾਣੀ ਸਭ ਨੂੰ, ਹੈ ਗੁਰਾਂ ਸਿਖਾਇਆ।
ਮੈਨੂੰ ਡਰ ਨਹੀਂ ਮੌਤ ਦਾ, ਜੇ ਰੋਹਬ ਤੂੰ ਪਾਇਆ।
ਬੇੜਾ ਗਰਕ ਚੁਗੱਤਿਉ, ਹੋਵਣ ਤੇ ਆਇਆ।

## ਸੂਬਾ—

ਫਿਰ ਚੰਗੀ ਤਰਾਂ ਵਿਚਾਰ ਲੈ, ਮੁੜ ਤੈਨੂੰ ਆਖਾਂ।
ਮੈਂ ਈਨ ਮਨਾਵਾਂ ਮੌਤ ਨੂੰ, ਨਾ ਸਮਝ ਮਜ਼ਾਖਾਂ।
ਮੈਂ ਕੱਚਾ ਗੋਸ਼ਤ ਖਾ ਲਵਾਂ, ਤੇਰਾ ਵਾਂਗਰ ਨਾਖਾਂ।
ਮੈਂ ਨਾਲ ਜ਼ੰਬੂਰਾਂ ਤੇਰੀਆਂ, ਪੁਟ ਦੇਵਾਂ ਖਾਖਾਂ।
ਦਸ ਨਾਲੇ ਕਿਥੇ ਰਹਿੰਦੀਆਂ, ਸਿੰਘਾਂ ਦੀਆਂ ਸ਼ਾਖਾਂ।

ਮੈਂ ਕੱਢ ਅੱਖਾਂ ਤੇਰੀਆਂ, ਕਰ ਗਰਮ ਸਲਾਖਾਂ।
ਜਦ ਵਜੇ ਬੈਂਤ ਸਰੀਰ ਤੇ, ਲਹਿ ਜਾਣ ਚਟਾਖਾਂ।
ਏਹ ਬੱਚਿਆਂ ਵਾਲੀ ਖੇਡ ਨਹੀਂ,ਲੋਹੇ ਦੀਆਂ ਦਾਖਾਂ।
ਮੈਥੋਂ ਜ਼ਬਰਾਈਲ ਵੀ ਕੰਬਦਾ, ਜਦ ਦਿਆਂ ਘੁਰਾਖਾਂ।
ਪੜ੍ਹ ਕਲਮਾਂ ਤੇਰੇ ਭਲੇ ਦੀ, ਗਲ ਮੁੜ ਮੁੜ ਭਾਖਾਂ।

## ਜਵਾਬ ਭਾਈ ਤਾਰੂ ਸਿੰਘ ਜੀ

ਹਾਂ ਚੰਗੀ ਤਰ੍ਹਾਂ ਵਿਚਾਰਦਾ, ਮੈਂ ਨਹੀਂ ਅੰਵਾਣਾਂ।
ਮੈਂ ਤਖਤ ਯਾਂ ਤਖਤਾ ਸਿਖਿਆ,ਜ਼ਿੰਦਗੀ ਵਿਚ ਪਾਣਾ।
ਤੈਨੂੰ ਦਸਿਆ ਕਲਮਾਂ ਨਬੀ ਨੇ, ਜਿਸ ਤਰ੍ਹਾਂ ਰੰਡਾਣਾਂ।
ਮੈਨੂੰ ਦਸਿਆ ਮੇਰੇ ਗੁਰੂ ਨੇ, ਇਉਂ ਧਰਮ ਕਮਾਣਾਂ।
ਮੈਂ ਸਿਖਿਆ ਤੇਰੀ ਮੌਤ ਤੋਂ, ਹੈ ਨਹੀਂ ਘਬਰਾਣਾ।
ਮੈਂ ਕਮਲੀ ਮੌਤ ਨੂੰ ਸਮਝਦਾ, ਕਪੜਾ ਬਦਲਾਣਾ।
'ਹਦ ਕਿਥੇ ਹੈ ਸ਼ੇਰ ਦੀ', ਮੈਂ ਖਬਰ ਨਾ ਜਾਣਾ।
ਮੈਂ ਲੋਹਾਂ ਉਤੇ ਸਿਖਿਅ, ਹਸ ਚੌਂਕੜ ਲਾਣਾ।
ਮੈਂ ਸਮਝਾਂ ਲਾਹੁਣਾ ਕਪੜਾ, ਜੋ ਪੋਸ਼ ਲੁਹਾਣਾ।
ਮੈਂ'ਖੋਪਰ' ਦਾ ਸਿਖ ਮਹਿਲ ਤੇ,ਹੈ 'ਕਲਸ' ਝੜਾਣਾ।
ਤੇਰੇ'ਜਿਬਰਾਈਲ'ਨੂੰਚੱਬ ਲਵਾਂ,ਮੈਂ ਸਮਝ 'ਮਖਾਣਾ'।
ਨਹੀਂ ਧੌਣ ਸਿੰਘ ਦੀ ਝੁਕਣੀ, ਕਰ ਲੇ ਮਨ ਭਾਣਾ।

## ਦੋਹਿਰਾ

ਸੁਣ ਕੇ ਇਉਂ ਮੂੰਹ ਤੋੜਵਾਂ, ਸੂਬਾ ਦੁਸ਼ਟ ਜੁਵਾਬ।
ਕਹਿੰਦਾ ਫਤਵਾ ਕਾਜ਼ੀਓ, ਦਸੋ ਖੋਹਲ ਕਿਤਾਬ।

ਇਸ ਕਾਫਰ ਨੂੰ ਮਾਰੀਏ, ਕੀਹ ਕੀਹ ਦੇ ਅਜ਼ਾਬ।
ਸੀਖਾਂ ਉਤੇ ਭੁੰਨੀਏਂ, ਇਸਦਾ ਕਟ ਕਬਾਬ।
ਕਾਜ਼ੀ ਫੋਲ ਹਦੀਸ ਨੂੰ, ਫਤਵਾ ਦੇਣ ਸੁਣਾ।
ਰੂੰਈ ਵਾਂਗੂ ਚਰਖ ਤੇ, ਇਸ ਨੂੰ ਦਿਓ ਉਡਾ।
ਜੇਕਰ ਕਲਮਾਂ ਪੜ੍ਹ ਲਵੇ, ਤਾਂ ਫਿਰ ਲਵੋ ਬਚਾ।
ਨਹੀਂ ਤਾਂ ਖੋਪਰ ਤੋੜਕੇ, ਝਗੜਾ ਦਿਓ ਮੁਕਾ।

## ਸੂਬੇ ਨੇ ਹੁਕਮ ਦੇਣਾ

ਬੈਂਤ—

ਸੂਬੇ ਸਦ ਜਲਾਦਾਂ ਨੂੰ ਹੁਕਮ ਦਿਤਾ,
ਤਾਰੂ ਸਿੰਘ ਨੂੰ ਪਕੜ ਲਿਜਾਉ ਜਲਦੀ।
ਰੂੰਈ ਵਾਂਗਰਾਂ ਚਾਹੜਕੇ ਚਰਖੜੀ ਤੇ,
ਏਹਦੇ ਜਿਸਮ ਦੇ ਤੂੰਬੇ ਉਡਾਉ ਜਲਦੀ।
ਫੇਰ ਰੇਤੀਆਂ, ਪੁਠ ਦੇ ਦੰਦਿਆਂ ਨੂੰ,
ਗੇੜੇ ਜ਼ੋਰਾਂ ਦੇ ਨਾਲ ਲਗਾਉ ਜਲਦੀ।
ਏਸ ਬਾਗ਼ੀ ਤੇ ਜ਼ਰਾ ਨਾ ਤਰਸ ਕਰਨਾ,
ਦੁਖ ਵਧ ਤੋਂ ਵਧ ਪੁਚਾਉ ਜਲਦੀ।
ਦੁਖ ਸਮਝ ਕੇ ਕਰੇ ਫਰਿਆਦ ਜੇਕਰ,
ਉਸੇ ਵਕਤ ਈ ਮੈਨੂੰ ਬੁਲਾਉ ਜਲਦੀ।
ਕਾਬਿਲ ਰਹਿਮ ਦੇ ਹੋਵੇ ਤਾਂ ਰਹਿਮ ਕਰਨਾ,
ਮੰਨ ਜਾਏ ਤਾਂ ਈਨ ਮਨਾਉ ਜਲਦੀ।

## ਦੁਵੱਯਾ ਛੰਦ-

ਉਸੇ ਵੇਲੇ ਤਾਰੂ ਸਿੰਘ ਨੂੰ, ਪਕੜ ਜਲਾਦ ਲਿਜਾਂਦੇ।
ਚਰਖੀ ਕੋਲ ਜਕੜ ਕੇ ਉਸਨੂੰ, ਜ਼ੋਰਾਂ ਨਾਲ ਘੁਮਾਂਦੇ।
ਕਰ ਅਰਦਾਸਾ ਤਾਰੂ ਸਿੰਘ ਨੇ, ਉਸ ਨੂੰ ਸੀਸ ਨਿਵਾਇਆ।
ਪਾਸ ਕਰੀਂ ਘਸਵਟੀਏ ਮੈਨੂੰ, ਦਰ ਤੇਰੇ ਸਿੰਘ ਆਇਆ।
ਘੂੰ ਘੂੰ ਕਰਕੇ ਚਲਣ ਲਗੀ, ਕਲਜੋਗਣ ਰਤ ਪੀਣੀ।
ਉਡਣ ਲਗੇ ਤਨ ਦੇ ਤੂੰਬੇ, ਜੀਊਣ ਰੂੰਈ ਪਿੰਜੀਣੀ।
ਮੂਰਤ ਵਾਂਗ ਅਸਹਿ ਦੁਖ ਜਰਕੇ; ਬੈਠਾ ਸਿੰਘ ਜਰਵਾਣਾ।
ਦੰਦੇ ਏਦਾਂ ਮਾਸ ਕਤਰਦੇ, ਜਿਵੇਂ ਦਾਲ ਦਾ ਦਾਣਾ।
ਲੀਰੋ ਲੀਰ ਜਿਸਮ ਨੂੰ ਕੀਤਾ ਫੜ ਚਰਖੀ ਦੇ ਦੰਦਿਆਂ।
ਕੰਨਾਂ ਉਤੇ ਹਥ ਲਗਾਏ, ਤਕ ਤਕ ਜ਼ੁਲਮੀ ਬੰਦਿਆਂ।
ਵੇਖਣ ਵਾਲੇ ਥਰ ਥਰ ਕੰਬਣ, ਪਰ ਨਾ ਸਿਦਕੀ ਡੋਲੇ।
'ਤੇਰਾ ਭਾਣਾ ਮੀਠਾ ਲਾਗੇ' ਇਹ ਤੁਕ ਦੰਮ ਦੰਮ ਬੋਲੇ।
ਓੜਕ ਹੋ ਬੇ ਸੁਰਤਾ ਡਿਗਾ, ਖ਼ੂਨ ਗਿਆ ਵਗ ਸਾਰਾ।
ਬੰਦ ਕਰੋ ਹੁਣ ਜੇਹਲ ਚਿ ਇਸਨੂੰ, ਕਹਿੰਦਾ ਆ ਹਤਿਆਰਾ।
ਲੂਣ ਬਰੀਕ ਪੀਸਕੇ ਛਟੋ, ਜ਼ਖਮਾਂ ਉਤੇ ਮਾਰੋ।
ਮਾਰ ਮਾਰਕੇ ਛਮਕਾਂ ਇਸਦਾ, ਗੋਸ਼ਤ ਹੋਰ ਉਤਾਰੋ।
ਏਹ ਹੈ ਕੁਲ ਸਿੰਘਾਂ ਦਾ ਲੀਡਰ, ਕੋਹ ਕੋਹ ਕੇ ਜਿੰਦ ਕਢੋ।
ਮੰਨੇ ਈਨ 'ਅਨੰਦ' ਜਦੋਂ ਏਹ, ਫੇਰ ਏਸ ਨੂੰ ਛਡੋ।

## ਦੋਹਿਰਾ

ਰਾਤ ਲਿਆਕੇ ਸ਼ੇਰ ਨੂੰ, ਭੋਰੇ ਕੀਤਾ ਬੰਦ।
ਕੁੰਦਨ ਵਾਂਗੂੰ ਨਿਖਰਿਆ, 'ਸਾਹਿਬ ਦੇਵਾਂ' ਦਾ ਚੰਦ।
ਪਹਿਲੇ ਪਰਚੇ ਸਤਿਗੁਰੂ ਸੰਗ ਸਹਾਈ ਸੋਇ।
'ਜਹੁ ਸੁਨਾਉ ਸਮੁੰਦਰ ਮੇਂ, ਕਿਆ ਜਾਨਹੁ ਕਿਆ ਹੋਇ
ਡੋਲਾਂ ਨਾ ਮੈਂ ਧਰਮ ਤੋਂ, ਆਦਿ ਜੁਗਾਦਿ ਔ ਅੰਤ।
ਆਵ ਪਾਪਨ 'ਖਿਜ਼ਾਂ' ਨਾ, ਰਹੇ ਹਮੇਸ਼ 'ਬਸੰਤ'।
ਇਉਂ ਸ਼ੁਕਰਾਨੇ ਕਰਦਿਆਂ, ਬੀਤੀ ਰਾਤ ਅਡੋਲ।
ਆਕੇ ਸੂਬਾ ਆਖਦਾ, ਦਿਨੇ ਸਿੰਘ ਦੇ ਕੋਲ।
ਤਾਰੂ ਸਿੰਘਾ ਹਾਲ ਕੀਹ, ਹੁਣ ਹੈ ਕਿੰਜ ਦਲੀਲ।
ਹਾਈ ਕੋਰਟ ਖੁਲ੍ਹਿਆ, ਕਰ ਲੈ ਕੁਝ ਅਪੀਲ।
ਪੜ੍ਹ ਲੈ ਕਲਮਾਂ ਗਭਰੂਆ, ਮੁਫਤ ਨਾ ਜਾਨ ਗੁਵਾ।
ਖਾ ਖਟ ਲੈ ਕੁਝ ਜਗ ਤੇ; ਤੂੰ ਹੈਂ ਆਪ ਦਨਾ।
ਡੋਲੇ ਤੈਨੂੰ ਦੇ ਦਿਆਂ, ਜਗ ਦੇ ਹੋਰ ਅਰਾਮ।
ਸਿਖੀ ਦੁਖ ਦੀ ਖਾਣ ਹੈ, ਇਸ ਨੂੰ ਆਖ ਸਲਾਮ।

## ਜਵਾਬ ਭਾਈ ਤਾਰੂ ਸਿੰਘ ਜੀ

ਚਿਕੜ ਮੋਹ ਦੇ ਜੇਹੜੇ ਖਲਾਰਨਾ ਏਂ,
ਸਿੰਘ ਸੂਬਿਆ ਏਸ ਵਿਚ ਖੁਭਦਾ ਨਹੀਂ।
ਤੇਰੇ ਲੋਭ ਦਿਆਂ ਮਾਰੂ 'ਕਪਰਾਂ' ਵਿਚ,

ਬੇੜਾ ਸਿਖ ਦੇ ਸਿਦਕ ਦਾ ਡੁਬਦਾ ਨਹੀਂ।
ਜੇਹੜੇ ਮੌਤ ਵਾਲੇ ਖੌਫ ਦਸਦਾ ਤੂੰ,
ਮੈਨੂੰ ਨਹੀਂ ਕੰਡੇ ਜਿਹਾ ਚੁਭਦਾ ਨਹੀਂ।
ਮੈਂ ਨਹੀਂ ਡੋਲਦਾ ਤੇਰਿਆਂ ਡੋਲਿਆਂ ਤੇ,
ਮੈਨੂੰ ਸ਼ੌਕ ਜਹਾਨ ਦੀ ਹੁਭ ਦਾ ਨਹੀਂ।
ਜੇਹੜੇ ਹੋਰ ਨੇ ਕੋਲ ਹਥਿਆਰ ਤੇਰੇ,
ਉਹ ਵੀ ਪਰਖ ਲੈ ਦਿਲੀ ਅਰਮਾਨ ਨਾ ਰਹੇ।
ਤੂੰ ਨਹੀਂ ਧਰਮ 'ਅਨੰਦ' ਦਾ ਖੋਹ ਸਕਦਾ,
ਭਾਵੇਂ ਵਿਚ ਜੁਸੇ ਮੇਰੀ ਜਾਨ ਨਾ ਰਹੇ।

## ਜਲਾਦਾਂ ਨੂੰ ਹੁਕਮ ਦੇਣਾ

ਸੂਬੇ ਕਿਹਾ ਜਲਾਦਾਂ ਤਾਈਂ, ਫਿਰ ਚਰਖੀ ਤੇ ਚਾਹੜੋ।
ਨੇੜੇ ਨੇੜੇ ਕਰਕੇ ਇਸਨੂੰ, ਜਿਸਮ ਇਹਦਾ ਸਭ ਪਾੜੋ।
ਪਥਰ ਦੀ ਮਿਟੀ ਹੈ ਰਬ ਨੇ, ਸਿੰਘਾਂ ਤਾਈਂ ਲਗਾਈ।
ਦਿਲ ਇਹਨਾਂ ਦਾ ਜ਼ਰਾ ਨਾ ਡੋਲੇ, ਡੋਲੇ ਵੇਖ ਲੁਕਾਈ।
ਮੌਤ ਵੀ ਤਕ ਤਕ ਜਿਗਰਾ ਇਸਦਾ, ਪਿਟੇ ਤੇ ਕੁਰਲਾਵੇ।
ਪਰ ਇਸ ਢੀਠ ਦੀ ਅਖ ਦੇ ਅੰਦਰ, ਅੱਥਰ ਇਕ ਨਾ ਆਵੇ।
ਵਿਚ ਚਿਖਾ ਦੇ ਪਾਈਏ ਇਸਨੂੰ, ਸੇਕ ਨਾ ਜਾਣੇ ਮਾਸਾ।
ਏਹ ਚੰਗਿਆੜੀਆਂ ਤਾਈਂ ਜਾਣ, ਫੁਲਾਂ ਵਾਲਾ ਹਾਸਾ।
ਫਾਂਸੀ ਨੂੰ ਇਹ ਪੀਂਘਾਂ ਆਖਦੇ, ਸੂਲ ਸੂਲੀ ਨੂੰ ਕਹਿੰਦੇ।
ਲੋਹ ਨੂੰ ਕਹਿਕੇ ਪਲੰਘ ਨਵਾਰੀ, ਮਾਰ ਚੌਂਕੜੀ ਬਹਿੰਦੇ।
ਵਢ ਵਢ ਬੁਢਾ ਮੈਂ ਹੋਇਆ, ਮੁਕਨ ਵਿਚ ਨਹੀਂ ਆਏ।

ਜਿਉਂ ਜਿਉਂ ਕਟੀਏ ਵਾਂਗ 'ਸ਼ਟਾਲੇ', ਹੁੰਦੇ ਦੂਣ ਸਵਾਏ।
ਲਖਾਂ ਅੰਦਰ ਰਹਿਣ ਨਾਂ ਗੁਝੇ, ਕਿਰਨਾਂ ਵਾਂਗੂੰ ਰਮਕਣ।
ਕਹਿਰ ਮੇਰੇ ਦੀ ਅੱਗ ਦੇ ਅੰਦਰ, 'ਕੁੰਦਨ' ਹੋਕੇ ਚਮਕਣ।
ਅੱਗਾਂ ਦੇ ਦਰਿਆਉ ਹਜ਼ਾਰਾਂ, ਵਾਹੀ ਅਸਾਂ ਵਗਾਏ।
ਪਰ ਸਿਖ ਮਾਰ 'ਹੁੰਬਲੀ' ਇਕੋ, ਲਗ ਕਿਨਾਰੇ ਜਾਏ।
ਲੈ ਜਾਵੋ ਇਸ ਜ਼ਾਲਮ ਤਾਈਂ, ਚਰਖੀ ਤੁਰਤ ਚੜ੍ਹਾਉ।
ਰੂੰ ਦੇ ਵਾਂਗ ਏਸ ਦੀ ਦੇਹ ਦਾ, ਮਾਸ 'ਅਨੰਦ' ਉਡਾਉ।

## ਚਰਖੀ ਤੇ ਚਾਹੜਨਾ

### ਤਰਜ਼—ਮਿਰਜ਼ਾ ਭੋਲਾ ਪੰਛੀ

ਫੜ ਫੇਰ ਜਲਾਦਾਂ ਸਿੰਘ ਨੂੰ, ਦਿਤਾ ਚਰਖੀ ਕੋਲ ਬਠਾ।
ਹੋਇਆ ਜਿਸਮ ਅਗੇ ਸੀ ਛਾਨਣੀ, ਦਿਤਾ ਸਾਰਾ ਖੂਨ ਚੁਵਾ।
ਕਰ ਦੰਦੇ ਤੇਜ਼ ਜਲਾਦ ਨੇ, ਦਿਤੀ ਟਿਲ ਦੇ ਨਾਲ ਘੁਮਾ।
ਜਿਵੇਂ 'ਆਰਾ' ਲਕੜ ਚੀਰਦਾ, ਇੰਜ ਘਾਪੇ ਦਿਤੇ ਪਾ।
ਜਿਵੇਂ ਸੇਬ ਅਤਾਰ ਨੇ ਚੋਕਦੇ, ਇਉਂ ਦੰਦੇ ਖੁਭਦੇ ਜਾ।
ਹੈ ਦੰਦ ਨੂੰ ਡਾਕਟਰ ਖਿਚਦਾ, ਜਿਸ ਤਰਾਂ ਜ਼ੰਬੂਰ ਅੜਾ।
ਇਉਂ ਦੰਦੇ ਵਢ ਵਢ ਬੋਟੀਆਂ, ਦੇਂਦੇ ਕੁਤਰਾ ਦੂਰ ਵਗਾ।
ਰੌਹ ਗੰਨੇ ਵਿਚੋਂ ਵੇਲਨਾ, ਸਭ ਦੇਂਦਾ ਜਿਵੇਂ ਚੁਵਾ।
ਇਉਂ ਸਿਖ ਦੀ ਚਰਬੀ ਮਿਝ ਨੇ, ਦਿਤੇ ਰੰਗ ਪੰਜਾਬ ਨੂੰ ਲਾ।
ਸਿੰਘ 'ਜਨਕ' ਦੇ ਵਾਂਗ 'ਬਿਦੇਹ' ਹੋ, ਬੈਠਾ ਬਿਰਤੀ ਖੂਬ ਟਕਾ।
ਉਹਦਾ ਹੌਸਲਾ ਪਰਬਤ ਬਣਗਿਆ, ਬਣ ਗੇੜ ਗਿਆ ਦਰਯਾ।
ਉਹ ਭੌਂ ਭੌਂ ਟਕਰਾਂ ਮਾਰਦੀ, ਮਥਾ ਨਾਲ ਚਿਟਾਨ ਦੇ ਲਾ।

ਆ ਮੌਤ ਵੀ ਕਹਿੰਦੀ ਸਿੰਘ ਨੂੰ, ਮੈਨੂੰ ਕਰ ਕੁਝ ਹੁਕਮ ਭਰਾ।
ਮੈਂ ਦਿਲੀ ਅਤੇ ਲਾਹੌਰ ਦੇ, ਫੜ ਦੇਵਾਂ ਫਰਸ਼ ਉਡਾ।
ਸਿੰਘ ਕਹਿੰਦਾ ਮੌਤੇ 'ਕਮਲੀਏ', ਮੈਨੂੰ ਨਾਂ ਤੂੰ ਇੰਜ ਭਰਮਾ।
ਮੈਨੂੰ ਭਾਣਾ ਮਿਠਾ ਲਗਦਾ, ਹੈ ਰਬ ਦੀ ਠੀਕ 'ਰਜ਼ਾ'।
ਤਦ ਮੌਤ ਨੇ ਝੁਕ ਕੇ ਸਿੰਘ ਦੇ, ਦਿਤੇ ਹਥ ਪੈਰੀਂ ਲਾ।
ਮੈਂ ਸਦਕੇ ਤੁਥੋਂ 'ਲਾੜਿਆ', ਤੈਨੂੰ ਦੇਵੇ ਫਤਹ ਖੁਦਾ।
ਜਿਉਂ ਬਾਲ ਕੇ 'ਛਲੀ' ਘੂਰਕੇ, ਹਨ ਦਿੰਦੇ ਸੂਤ ਗੁਵਾ।
ਇਉਂ "ਅਨੰਦ" ਚਰਖੀ ਨੇ ਸਿੰਘ ਨੂੰ, ਦਿਤਾ ਧਰਤੀ ਤੇ ਲਟਕਾ।

## ਸੂਬਾ—

ਡਿਗਾ ਚਰਖੀ ਤੋਂ ਜਿਸਮ ਨਿਢਾਲ ਹੋਕੇ,
ਸੂਬਾ ਫੇਰ ਇਉਂ ਬੋਲ ਸੁਨਾਂਵਦਾ ਏ।
ਕਰਕੇ ਪਟੀਆਂ ਜ਼ਖਮ ਕਰ ਲਵਾਂ ਰਾਜ਼ੀ,
ਕਲਮਾਂ ਪੜ੍ਹੇਂਗਾ ਦਸ ਫਰਮਾਂਵਦਾ ਏ।
ਫਰਕੇ ਸਿੰਘ ਦੇ ਹੋਠ ਤੇ ਕਿਹਾ ਏਦਾਂ,
ਕਰ ਲੈ ਹੋਰ ਜੋ ਚਿਤ ਨੂੰ ਭਾਂਵਦਾ ਏ।
ਸਿਖੀ ਨਿਭੇ ਸੁਵਾਸਾਂ ਤੇ ਕੇਸਾਂ ਦੇ ਨਾਲ,
ਸਾਨੂੰ ਮਜ਼ਾ ਏਸੇ ਅੰਦਰ ਆਂਵਦਾ ਏ।
'ਮਾਰ ਜੁਤੀਆਂ ਅਗੇ ਲਗਾ ਤੈਨੂੰ',
ਅਸਾਂ ਚਲਣਾ ਏਸ ਸੰਸਾਰ ਵਿਚੋਂ।
ਜ਼ੁਲਮ ਕਰਨ ਵਾਲੇ ਕੀਹ 'ਅਨੰਦ' ਲੈਗਏ,
ਝਾਤੀ ਮਾਰਕੇ ਵੇਖ ਪਰਵਾਰ ਵਿਚੋਂ।

# ਸੂਬੇ ਨੇ ਗੁਸੇ ਨਾਲ ਖੋਪਰੀ ਲਾਹੁਣ ਦਾ ਹੁਕਮ ਦੇਣਾ

ਸੂਬਾ ਆਖਦਾ ਹੋਈ ਏ ਹੱਦ ਯਾਰੋ,
ਮੋਇਆ ਹੈ ਨਾਂ ਹਠ ਤੋਂ ਹਾਰਦਾ ਏ।
ਹਥ ਪੈਰ ਟੁਟੇ ਉਡ ਮਾਸ ਗਿਆ,
ਸਾਨੂੰ ਅਜੇ ਵੀ ਜੁਤੀਆਂ ਮਾਰਦਾ ਏ।
ਖਬਰੇ ਜਾਨ ਏਹਦੀ ਕਿਥੇ ਅੜੀ ਹੋਈ ਏ,
ਜਾਪੇ ਇੰਜ ਜਿਉਂ ਸੁਤਾ ਉਚਾਰਦਾ ਏ।
ਹੋਇਆ ਜਿਸਮ ਬੇਕਾਰ ਪਰ ਸਿਰ ਬਾਕੀ,
ਤਾਹੀਉਂ ਸਿਖੀ ਹੀ ਸਿਖੀ ਪੁਕਾਰਦਾ ਏ।
ਸਦ ਮੋਚੀ ਨੂੰ ਆਖਦਾ ਨਾਲ ਰੰਬੀਆਂ,
ਏਹਦੀ ਖੋਪਰੀ ਸਿਰੋਂ ਉਡਾ ਦੇਵੋ।
ਸਾਡੀ ਈਨ ਵਿਚ ਨਹੀਂ 'ਅਨੰਦ' ਆਇਆ,
ਏਹਦਾ ਰੇੜਕਾ ਹੁਣੇ ਮੁਕਾ ਦੇਵੋ।

## ਦੋਹਰਾ—

ਮੋਚੀ ਲੈਕੇ ਰੰਬੀਆਂ, ਹੋਏ ਦੁਵਾਲੇ ਆਨ।
ਅਧਮੋਏ ਨੂੰ ਪਾਪੀਆਂ, ਫੇਰ ਢਾਹ ਲਿਆ ਆਨ।
ਮਾਰ ਮਾਰਕੇ ਰੰਬੀਆਂ, ਖੋਪਰ ਦੇਣ ਉਤਾਰ।
'ਸੰਤ-ਸਪਾਹੀ' ਬੁਤ ਵਾਂਗ, ਬੈਠਾ ਸੀ ਲਿਵ ਧਾਰ।

ਕੇਸਾਂ ਵਿਚੋਂ ਖ਼ੂਹ ਦੀ, ਗੰਗਾ ਲਗੀ ਵਹਿਣ।
ਸਬਰ ਪਵੇ ਹਤਿਆਰਿਓ, ਤਕਣ ਵਾਲੇ ਕਹਿਣ।
ਸੂਬਾ ਸੀ ਏਹ ਵੇਖਦਾ, ਕੋਲ ਖਲੋਤਾ ਕਾਰ।
ਕੰਬੀ ਉਸਦੀ ਆਤਮਾ, ਹੋਇਆ ਤੇਜ਼ ਬੁਖਾਰ।
ਧਰਤੀ ਉਤੇ ਢਹਿ ਪਿਆ, ਕਰਦਾ ਹਾਲੋ ਹਾਲ।
ਨੌਕਰ ਚੁਕਕੇ ਲੈ ਗਏ, ਮਹਿਲਾਂ ਵਿੱਚ ਤਤਕਾਲ।
ਲੋਥੜ ਤਾਰੂ ਸਿੰਘ ਦਾ, ਖਾਈ ਵਿਚ ਸਟਵਾ।
ਤੁਰ ਗਏ ਜ਼ਾਲਮ ਘਰਾਂ ਨੂੰ, ਏਦਾਂ ਹੱਦ ਟਪਾ।
ਕਹਿੰਦੇ ਲਬੀ ਖੋਪਰੀ, ਸੀ ਅਜੇ ਸਿੰਘ ਅਡੋਲ।
ਬਾਣੀ ਜਪੁਜੀ ਸਾਹਿਬ ਦੀ, ਰਹੀ ਸੀ ਰਸਨਾ ਬੋਲ।

## ਸੂਬੇ ਦਾ ਪਿਸ਼ਾਬ ਬੰਦ ਹੋਣਾ

ਉਧਰ ਸੂਬੇ ਦੀ ਸੁਣੋ, ਲਗਾ ਪੌਣ ਅਜ਼ਾਬ।
ਲਹਿਰ ਲੋਹੜੇ ਦੀ ਉਠਦੀ, ਹੋ ਗਿਆ ਬੰਦ ਪਸ਼ਾਬ।
ਸਦੇ ਮੁਲਾਂ, ਵੈਦ ਕਈ, ਕਈ ਹਕੀਮ ਲੁਕਮਾਨ।
ਰਤੀ ਹੋਏ ਆਰਾਮ ਨਾਂ, ਨੁਸਖੇ ਦੇਣ ਮਹਾਨ।
'ਸੁਬੇਗ ਸਿੰਘ' ਨੂੰ ਸਦਿਆ, ਸ਼ਹਿਰ ਦਾ ਜੋ ਕੁਤਵਾਲ।
ਰੋ ਰੋ ਸੂਬਾ ਆਖਦਾ, ਬੁਰਾ ਭਰਾਵਾ ਹਾਲ।
ਆਇਆ ਫੇਰ ਸੁਬੇਗ ਸਿੰਘ, ਨਸਿਆ ਤਖਤ ਅਕਾਲ।
ਸਿੰਘਾਂ ਤਾਈਂ ਦਸਿਆ, ਸਾਰਾ ਖੋਹਲ ਹਵਾਲ।
ਦਿਤਾ ਤਾਰੂ ਸਿੰਘ ਨੇ, ਸੂਬੇ ਤਾਈਂ ਸਰਾਪ।
..ਨ ਪੈ ਗਿਆ ਦੁਸ਼ਟ ਨੂੰ, ਲੱਗਾ ਸਿੰਘ ਦਾ ਪਾਪ।
'ਹਿੰਦਾ ਜੇ ਇਸ ਵਾਰ ਹੁਣ ਬਖਸ਼ੇ ਸਤਿਗੁਰ ਭੂਲ।

ਕਸਮ ਨਬੀ ਦੀ ਸਿੰਘ ਨੂੰ, ਕਦੇ ਨਾ ਛੋੜਾਂ ਮੂਲ ।
ਸਿੰਘਾਂ ਆਖਿਆ, ਸਿੰਘ ਜੀ, ਉਸਦੀ ਏਹੀ ਦੁਵਾ ।
ਜੁਤੀ ਤਾਰੂ ਸਿੰਘ ਦੀ, ਸਿਰ ਵਿਚ ਮਾਰੋ ਚਾ ।
ਜਿਉਂ ਜਿਉਂ ਮਾਰੋ ਜੁਤੀਆਂ, ਤਿਉਂ ਤਿਉਂ ਕਰੇ ਪਸ਼ਾਬ ।
ਤਾਰੂ ਸਿੰਘ ਜੀਂਦਾ ਅਜੇ; ਲੈ ਰਿਹਾ ਕੁਲ ਹਸਾਬ ।
ਉਹ 'ਸਪਾਹੀ ਸੰਤ' ਸੀ, ਪਰ ਉਪਕਾਰੀ ਬੀਰ ।
ਮਾਰ ਜ਼ਾਲਮਾਂ ਜ਼ੁਲਮ ਦੀ, ਕੀਤੀ ਠੀਕ ਅਖੀਰ ।
ਇਉਂ ਸਿੰਘਾਂ ਤੋਂ ਹੁਕਮ ਲੈ, ਜੋ ਦਿਤਾ ਮਹਾਰਾਜ ।
ਵਾਪਸ ਆਏ ਸਿੰਘ ਜੀ, ਲਗਾ ਹੋਣ ਇਲਾਜ ।

## ਜ਼ਾਲਮ ਸੂਬੇ ਦਾ ਅੰਤ

ਜਦੋਂ ਸੁਬੇਗ ਸਿੰਘ ਨੇ ਸਾਰੀ, ਵਿਥਿਆ ਆਖ ਸੁਣਾਈ ।
ਜੁਤੀ ਤਾਰੂ ਸਿੰਘ ਦੀ, ਉਸੇ ਵੇਲੇ ਗਈ ਮੰਗਵਾਈ ।
ਬੰਦਾ ਮਰਦਾ ਕੀਹ ਨਹੀਂ ਕਰਦਾ, ਆਖਣ ਕੁਲ ਸਿਆਣੇ ।
ਗਰਜ਼ ਦੀ ਖਾਤਰ ਬਾਪ ਗਧੇ ਨੂੰ, ਕਹਿੰਦੇ ਰਾਜੇ ਰਾਣੇ ।
ਆਵੇ ਬੋਲ ਦੁਸ਼ਟ ਦੇ ਤਾਈਂ, ਜਿਉਂ ਜਿਉਂ ਜੁਤੀਆਂ ਮਾਰਨ ।
ਕਟੇ ਵਾਂਗ ਅੜਿੰਗੇ ਪਾਪੀ, ਜਦ ਛਿਤਰ ਖਲ੍ਹਾਰਨ ।
ਜਿਨ੍ਹੇ ਦਬ ਕੇ ਛਿੱਤਰ ਵੱਜਣ, ਦੰਮ ਸੁਖਾਲਾ ਚਲੇ ।
ਕਰ ਗਿਆ ਕੂਚ ਜਹਾਨੋਂ ਆਖਿਰ, ਖਾ ਖਾ ਸਿੰਘ ਦੇ ਖਲੇ ।
ਲਾ ਅਗੇ ਸੂਬੇ ਨੂੰ ਕੀਤੀ, ਕਹਿੰਦੇ ਸਿੰਘ ਝੜਾਈ ।
'ਪਵਨ ਗੁਰੂ ਪਾਣੀ ਪਿਤਾ' ਕਹਿਕੇ ਗੱਜਕੇ ਫਤਹਿ ਬੁਲਾਈ ।
ਲੋਥ ਸਿੰਘ ਦੀ ਸ਼ਹਿਰੀ ਹਿੰਦੂਆਂ, ਲੈ ਪਿਛੋਂ ਸਸਕਾਰੀ ।
ਇਸ ਤਰਾਂ 'ਲਵ ਪੁਰ' ਵਿੱਚ ਹੋਏ ਜ਼ੁਲਮ ਸਿੰਘਾਂ ਤੇ ਭਾਰੀ ।

# ਸ਼ਹੀਦੀ ਭਾਈ ਸੁਬੇਗ ਸਿੰਘ ਜੀ
ਤੇ
# ਭਾਈ ਸ਼ਾਹਬਾਜ਼ ਸਿੰਘ ਜੀ

ਦੁਵੱਯਾ ਛੰਦ–

ਖਾਨ ਬਹਾਦਰ ਚੰਦਰਾ ਹੈਸੀ, ਜਦ ਦੁਨੀਆਂ ਤੋਂ ਮੋਇਆ।
ਉਸਦੇ ਪਿਛੋਂ ਤਖਤ ਦਾ ਵਾਰਸ, ਪੁਤਰ ਉਸਦਾ ਹੋਇਆ।
ਸਪਾਂ ਦੇ ਪੁਤ ਸਪ ਹੀ ਹੁੰਦੇ, ਕਹਿੰਦੇ ਸਚ ਸਿਆਣੇ।
ਜੰਮਦੀ ਸੂਲ ਵੇਖਦੇ ਦੁਨੀਆਂ, ਸਾਰੀ ਚਾਲ ਪਛਾਣੇ।
'ਜ਼ਿਜ਼ੇ ਖਾਨ' ਸੀ ਨਾਮ ਓਸਦਾ, ਪਿਉ ਨਾਲੋਂ ਹਤਿਆਰਾ।
ਪਿਉ ਦੇ ਪਾੜੇ ਪੁਟਨ ਲੱਗਾ, ਫੜ ਉਲਟਾ ਵਰਤਾਰਾ।
ਕਹਿੰਦੇ ਹਨ ਕਿ ਕੁਲ ਦੁਨੀਆਂ ਦਾ, ਪਾਪ ਉਹਨੇ ਚੁਕ ਲੀਤਾ।
ਜਿਸਨੇ ਨਾਲ ਅਪਣੇ ਮਿਤਰਾਂ, ਦਗ਼ਾ ਧਰੋਹ ਹੈ ਕੀਤਾ।
'ਜੰਬਰਾਂ' ਦੇ ਸੁਬੇਗ ਸਿੰਘ ਨੂੰ, ਸੂਬੇ ਮਿਤਰ ਬਣਾਇਆ।
ਸ਼ਹਿਰ ਸਾਰੇ ਦਾ ਕੋਤਵਾਲ ਸੀ, ਉਸਦੇ ਤਾਈਂ ਲਗਾਇਆ।
ਅਕਲ, ਹੁਨਰ ਤੇ ਇਲਮ ਦੇ ਅੰਦਰ, ਚਾਤਰ ਬੜਾ ਪਿਆਰੇ।
'ਸਿਖਾਂ' ਤੇ ਤੁਰਕਾਂ ਦੇ ਝਗੜੇ, ਕਈ ਨਜਿੱਠੇ ਭਾਰੇ।
ਖਾਨ ਬਹਾਦਰ ਤਾਈਂ ਪੈਂਦਾ, ਸੀ ਜਦ ਕੰਮ ਆ ਭਾਰਾ।
ਲਵੇ ਸਲਾਹ ਸੁਬੇਗ ਸਿੰਘ ਦੀ, ਹੋ ਜਾਵੇ ਸੁਖਿਆਰਾ।
ਜਦ ਤੋਂ ਵਿਚ ਲਾਹੌਰ ਏਹ ਲੱਗਾ, ਕੋਤਵਾਲ ਸੀ ਪਿਆਰੇ।

ਸੁਖ ਤੇ ਅਜ਼ਾਦੀ ਵਿਚ ਵਸਦੇ, ਸ਼ਹਿਰ ਦੇ ਲੋਕੀ ਭਾਰੇ
ਸ਼ਾਹਬਾਜ਼ ਸਿੰਘ ਪੁਤਰ ਇਸਦਾ, ਆਯੂ ਸਾਲ ਅਠਾਰਾਂ
ਵਿਚ ਸਕੂਲ ਦੇ ਬਹਿਸ ਪਿਆ ਉਹ,ਕਾਜ਼ੀ ਸੰਗ ਇਕਵਾਰਾਂ
ਹਾਰ ਗਿਆ ਉਸਤਾਦ ਉਸਤੋਂ, ਜਿਤ ਗਿਆ ਸਿੰਘ ਬਾਜ਼ੀ
ਬਿਜੈ ਖਾਨ ਦੇ ਕੋਲ ਆਣਕੇ, ਪਿਟ ਪਿਟ ਰੋਇਆ ਕਾਜ਼ੀ
ਪਿਉ ਤੇਰੇ ਨੇ ਸੱਪ ਪਾਲ ਕੇ, ਵਰਤੀ ਮਾੜੀ ਨੀਤੀ
ਉਸਦੇ ਪੁਤਰ ਨੇ ਅਜ ਮੇਰੀ, ਬੜੀ ਬੇਇਜ਼ਤੀ ਕੀਤੀ।
ਯਾਂ ਤੇ ਪਿਉ ਪੁਤਰਾਂ ਨੂੰ ਫੜ ਕੇ, ਕਰ ਤੂੰ ਕਤਲ ਖਲੀਫਾ
ਨਹੀਂ ਤਾਂ ਮੈਂ ਹਾਂ ਘਰ ਨੂੰ ਜਾਂਦਾ, ਆਹ ਲੈ ਫੜ ਅਸਤੀਫਾ
ਧੀਰਜ ਦੇਕੇ 'ਬਿਜੈ ਖਾਨ' ਨੇ, ਉਸਨੂੰ ਚੁਪ ਕਰਾਇਆ
ਕਲ ਤੀਕਰ'ਅਨੰਦ' ਵੇਖ ਲਈਂ, ਵਿਚ ਜੇਹਲ ਦੇ ਪਾਇਆ
ਤੈਥੋਂ ਈ ਲਗਵਾਕੇ ਫਤਵਾ, ਦੁਹਾਂ ਨੂੰ ਮਰਵਾਵਾਂ।
ਬਾਪ ਮੇਰੇ ਜੋ ਗ਼ਲਤੀ ਕੀਤੀ, ਉਹ ਮੈਂ ਕਢ ਵਿਖਾਵਾਂ।
ਘਰ ਮੁਗ਼ਲਾਂ ਦੇ ਵੱਸਣ ਕਾਫਰ, ਲੁਟਣ ਐਸ਼ ਬਹਾਰਾਂ।
ਇਹ ਹੈ 'ਧਬਾ' ਨਾਂ ਸਾਡੇ ਨੂੰ, ਮੈਂ ਨਾਂ ਕਦੇ ਸਹਾਰਾਂ।

## ਦੋਹਾਂ ਨੂੰ ਕੈਦ ਕਰ ਲੈਣਾ

ਸੂਲਾਂ ਉਤੇ ਦੁਸ਼ਟ ਨੂੰ, ਲੰਘੀ ਸਾਰੀ ਰਾਤ।
ਕੀਤਾ ਸ਼ੁਕਰ ਅਲਾਹ ਦਾ, ਹੋਈ ਜਾਂ ਪਰਭਾਤ।
ਅਹਿਦੀਆਂ ਤਾਈਂ ਆਖਦਾ, ਸੂਬਾ ਇੰਜ ਪੁਕਾਰ।
'ਸੁਬੇਗ ਸਿੰਘ' 'ਸ਼ਾਹਬਾਜ਼' ਨੂੰ, ਬੰਨੋ ਕੜੀਆਂ ਮਾਰ।
ਉਠ ਸਿਪਾਹੀ ਤੁਰ ਪਏ, ਹੁਕਮ ਹਜ਼ੂਰੋਂ ਪਾ।

ਘਰ ਬੈਠਿਆਂ ਦੁਹਾਂ ਨੂੰ ਕੜੀਆਂ ਲਈਆਂ ਲਾ।
ਅਖਾਂ ਉਤੇ ਜਿਨ੍ਹਾਂ ਨੂੰ, ਚੁਕਣ ਮੁਸਲਮਾਨ।
ਅਜ ਕੜੀਆਂ ਲਗੀਆਂ ਵੇਖਕੇ, ਹੋਏ ਕੁਝ ਹੈਰਾਨ।
ਏੱਚਾ ਤੂੰ ਜੋ ਝਗੜਿਉਂ, ਕਲ ਕਾਜ਼ੀ ਦੇ ਨਾਲ।
ਸਾਡੇ ਉਤੇ ਸੁਟਿਆ, ਉਸਨੇ ਇੰਜ ਉਬਾਲ।
ਹਛਾ, ਜੋ ਹੈ ਪੰਥ ਤੇ, ਸੁਟੀ ਰਬ ਬਲਾ।
ਸਾਨੂੰ ਵੀ ਤਾਂ ਲਗਣੀ, ਇਕ ਦਿਨ ਸੀ ਉਹ ਵਾ।
ਕੇਦੀ ਨਾਲ ਜਾਂ ਅਹਿਦੀਆਂ, ਨਿਕਲੇ ਵਿਚ ਬਜ਼ਾਰ।
ਪਾਂਦੇ ਹਿੰਦੂ ਮੁਸਲਮਾਨ, ਸੂਬੇ ਨੂੰ ਫਿਟਕਾਰ।
ਜ਼ਾਲਮ ਨੇ ਫੜ ਇਹਨਾਂ ਨੂੰ, ਕੀਤਾ ਬੜਾ ਹਨੇਰ।
ਮੂੰਹ ਤੇਗ਼ ਦੇ ਸ਼ਹਿਰ ਨੂੰ, ਪਾਣਾ ਸਿੰਘਾ ਫੇਰ।
ਸੂਬੇ ਕੀਤਾ ਭਲਾ ਸੀ, ਇਸ ਨੂੰ ਯਾਰ ਬਣਾ।
ਅਗ ਵਿਚੋਂ ਲਾਹੌਰ ਨੂੰ, ਰਖਿਆ ਸਦਾ ਬਚਾ।
ਪਿਉ ਦੇ ਪਿਛੋਂ ਉਠਿਆ, ਐਸਾ ਪੁਤ ਸ਼ੈਤਾਨ।
ਮਿਤਰ ਆਪਣੇ ਬਾਪ ਦੇ, ਲਗਾ ਚਰਖ ਚੜ੍ਹਾਨ।
ਬਝੇ ਏਦਾਂ ਪਿਤਾ ਪੁਤ, ਪੁਜੇ ਵਿਚ ਦਰਬਾਰ।
ਅਗੇ ਵਾਂਗੂੰ ਕਿਸੇ ਨਾ, ਕੀਤਾ ਉਠ ਸਤਕਾਰ।
ਕੀਤੀ ਕਿਸੇ ਸਲਾਮ ਨਾ, ਨਾ ਕਿਸੇ ਦਿਤਾ ਮਾਣ।
ਨਾਂ ਕਿਸੇ ਕਿਹਾ ਬੈਠੀਏ, ਆਈਏ ਅਹਿਲ ਦੀਵਾਨ।
ਤਾੜ ਗਏ ਸਭ ਪਲਾਂ ਵਿਚ, ਤਕ ਏਦਾਂ ਦਾ ਸੀਨ।
ਮੌਤ ਵਜਾਕੇ ਆ ਗਈ, ਹੈ ਅਜ ਮਾਰੂ ਬੀਨ।
ਨਾ ਉਹ ਲਾਲੀ ਖ਼ਾਨ ਦੀ, ਨਾ ਉਹ ਮਧੁਰ ਜ਼ਬਾਨ।
ਰਹੇ ਖਲੋਤੇ ਚਿਰਾਂ ਤਕ, ਪਿਉ ਪੁਤ ਏਦਾਂ ਆਨ।

## ਕਹਿਣਾ ਸੂਬੇ ਦਾ

ਬੈਂਤ–

ਸੂਬਾ ਆਖਦਾ ਸੁਣੀ ਸੁਬੇਗ ਸਿੰਘਾ,
ਮੇਰੀ ਗਲ ਨੂੰ ਕੰਨ ਲਗਾਇਕੇ ਤੂੰ।
ਚਿਰਾਂ ਉਤੋਂ ਸਰਦਾਰੀਆਂ ਮਾਣ ਰਿਹਾ,
ਸਾਡੇ ਰਾਜ ਦਰਬਾਰ ਵਿਚ ਆਇਕੇ ਤੂੰ।
ਇਲਮ, ਹੁਨਰ, ਲਿਆਕਤਾਂ ਸਿਖੀਆਂ ਨੇ,
ਮੁਗ਼ਲ ਪਾਤਸ਼ਾਹ ਦਾ ਨਿਮਕ ਖਾਇਕੇ ਤੂੰ।
ਸਾਡੇ ਬਾਪ ਦੀ ਅਖ ਵਿਚ ਰੜਕਿਆ ਨਾ,
ਰਿਹਾ ਫੁਲਾਂ ਦੀ ਸ਼ਾਨ ਬਣਾਇਕੇ ਤੂੰ।
ਸਪਾਂ ਤਾਈਂ ਸਪਾਧੇ ਜਿਉਂ ਪਾਲਦੇ ਨੇ,
ਰਖਿਆ ਤੁਸਾਂ ਨੂੰ ਇਸ ਤਰ੍ਹਾਂ ਪਾਲ ਬੇਲੀ।
ਕਲਮਾਂ ਨਬੀ ਦਾ ਪੜ੍ਹ ਸੁਬੇਗ ਸਿੰਘਾ,
ਹੁਣ ਨਹੀਂ ਚਲਣੀ ਏਥੇ ਉਹ ਚਾਲ ਬੇਲੀ।

## ਜਵਾਬ ਭਾਈ ਸੁਬੇਗ ਸਿੰਘ ਜੀ

ਨੀਤੀ ਹੋਰ ਏ ਤੇ ਮਜ਼ਹਬ ਕੁਝ ਹੋਰ ਗਲ ਏ,
ਧਰਮ ਖੋਹਨਾਂ ਏਂ ਪਿਤਾ ਦੇ ਪਿਆਰ ਬਦਲੇ।
ਬੈਠੋਂ ਤਖਤ ਕਿ ਤਖਤੇ ਤੇ ਪੈਣ ਲਗੋਂ,
ਕੁਲ ਦਰਬਾਰ ਦੇ ਕਾਰੋ ਵਿਹਾਰ ਬਦਲੇ।

ਮੈਂ ਨਹੀਂ ਕਤਲ ਇਖਲਾਕ ਦਾ ਕਰਸਕਦਾ,
ਚੌਂਹ ਦਿਨਾਂ ਦੇ ਝੂਠੇ ਸੰਸਾਰ ਬਦਲੇ।
ਸੂਰਜ ਲਹਿੰਦਿਓਂ ਪਰਤਕੇ ਚੜ੍ਹੇ ਜੇਕਰ,
ਰਾਵੀ ਪਰਬਤ ਨੂੰ ਭਾਵੇਂ ਮੁਹਾਰ ਬਦਲੇ।
ਬਦਲ ਜਾਣ ਜ਼ਮਾਨੇ ਦੇ ਤੌਰ ਸਾਰੇ,
ਭਾਵੇਂ ਰਬ ਵੀ ਆਪਣੀ ਕਾਰ ਬਦਲੇ।
ਪਰ 'ਅਨੰਦ' ਏਹ ਕਦੇ ਨਹੀਂ ਹੋ ਸਕਦਾ,
ਸਿੰਘ ਗੁਰੂ ਦਾ ਆਪਣਾ ਆਚਾਰ ਬਦਲੇ।

## ਸੂਬਾ

ਮੈਨੂੰ ਮਾਣ ਸੀ ਬੜਾ ਸੁਬੇਗ ਸਿੰਘਾ,
ਤੁਸੀਂ ਹਠ ਏਨਾ ਵਡਾ ਕਰੋਗੇ ਨਹੀਂ।
ਸੋਹਲ 'ਫੁਲ' ਹੋ ਤੁਸੀਂ ਗੁਲਾਬ ਵਰਗੇ,
ਕਦੇ ਮਾਰ ਡਾਂਗਾਂ ਵਾਲੀ ਜਰੋਗੇ ਨਹੀਂ
ਹੈਸੀ ਮਾਣ ਕਿ ਕੀਮਤੀ ਮੋਤੀਆਂ ਨੂੰ,
ਕਦੇ ਪਥਰਾਂ ਦੇ ਰਹਿਮ ਤੇ ਧਰੋਗੇ ਨਹੀਂ।
ਸਮਝਦਾਰ ਹੋ ਜਾਨ ਬਚਾ ਲਊਗੇ,
ਮੌਤ 'ਕੁਤਿਆ' ਦੀ ਕਦੇ ਮਰੋਗੇ ਨਹੀਂ।
ਕਲਮਾਂ ਪੜ੍ਹੋ ਔਹੁਦੇ ਜੇਹੜੇ ਕਹੋ ਦੇਵਾਂ,
ਡੋਲੇ ਲਵੋ ਨਾਲੇ ਬੇਗ਼ਮ ਜ਼ਾਦੀਆਂ ਦੇ।
'ਭਠ ਪਵੇ ਸੋਨਾ ਜੇਹੜਾ ਕੰਨ ਤੋੜੇ',
ਸਿਖੀ ਸੁਖ ਨਹੀਂ ਪਰਬਤ ਬਰਬਾਦੀਆਂ ਦੇ।

# ਜਵਾਬ ਭਾਈ ਸੁਬੇਗ ਸਿੰਘ ਜੀ

ਪੁਤਰ ਅਸੀ ਵੀ ਸੂਬਿਆ ਸਿੰਘ ਦੇ ਹਾਂ,
ਜੰਮਿਆਂ ਸਾਨੂੰ ਵੀ ਸਿੰਘ ਸੁਆਣੀਆਂ ਨੇ।
ਪੈਂਦ ਸਾਨੂੰ ਵੀ ਖੰਡੇ ਦੀ ਚੜ੍ਹੀ ਹੋਈ ਏ,
ਛਾਵਾਂ ਤੀਰਾਂ ਤਲਵਾਰਾਂ ਦੀਆਂ ਮਾਣੀਆਂ ਨੇ।
ਹਸ ਹਸ ਪੀਤੇ ਨੇ ਜਾਮ ਸ਼ਹਾਦਤਾਂ ਦੇ,
ਸਾਥੋਂ ਵਡਿਆਂ, ਛੋਟਿਆਂ ਹਾਣੀਆਂ ਨੇ।
ਫਿਰ ਏਹ ਆ ਗਿਆ ਤੈਨੂੰ ਖਿਆਲ ਕਿਥੋਂ,
ਇਹ ਮਾਲੂਕ ਜਿੰਦਾਂ ਡੋਲ ਜਾਣੀਆਂ ਨੇ।
ਸਬਜ਼ ਬਾਗ ਦੇ ਸਾਨੂੰ ਭਰਮਾ ਨਾਹੀਂ,
'ਵਸਣਾ' ਸਿਖਿਆ ਅਸਾਂ ਉਜਾੜਿਆਂ ਚੋਂ।
'ਸਿਖੀ' 'ਸਿਖੀ' ਦੀ ਵਾਜ 'ਅਨੰਦ' ਔਸੀ,
ਸਾਡੀ ਮੜੀ ਦੇ ਉਡਦੇ ਚੰਗਿਆੜਿਆਂ ਚੋਂ।

# ਜਲਾਦਾਂ ਨੂੰ ਹੁਕਮ ਦੇਣਾ

ਉਸੇ ਵਕ਼ਤ ਜਲਾਦਾਂ ਨੂੰ ਹੁਕਮ ਦਿਤਾ,
ਪਕੜ ਲਵੋ ਏਹ ਕੁਫ਼ਰ ਦੀ ਜੜ੍ਹ ਦੋਵੇਂ।
ਲੁਟਦੇ ਰਹੇ ਏ ਸ਼ਾਹੀ ਖਜ਼ਾਨਿਆਂ ਨੂੰ,
ਮੇਰੇ ਪਿਤਾ ਦੇ ਦਿਲ ਤੇ ਚੜ੍ਹ ਦੋਵੇਂ।
ਲੇਫੜ ਰੂੰਈਂ ਦੇ ਵਾਂਗਰਾਂ ਚਰਖੜੀ ਤੇ,

ਪਿੰਜ ਪਿੰਜ ਕੇ ਕਰ ਦਿਓ ਧੜ ਦੋਵੇਂ।
ਆਊਣਾ ਲੈ 'ਅਨੰਦ' ਦਰਬਾਰ ਅੰਦਰ,
ਕਲਮਾਂ ਨਬੀ ਦਾ ਲੈਣ ਜੇ ਪੜ੍ਹ ਦੇਵੇਂ।
ਅਰਸ਼ ਫਰਸ਼ ਦੇ ਪੜੰਗਨੇ ਪਾੜਦੇ ਨੇ,
ਮਾਰਨ ਵਡਿਆਂ ਤੋਂ ਵਡੀ ਤੜ ਦੋਵੇਂ।
ਮੈਂ ਹਾਂ ਸਿਰ ਦੀਆਂ ਬਬਰੀਆਂ ਭੰਨ ਥਕਾ,
ਪੜ੍ਹੇ ਲਿਖੇ ਨੇ ਨਹੀਂ ਕੋਈ ਅਨਪੜ੍ਹ ਦੋਵੇਂ।

## ਸ਼ਹਿਰ ਦੇ ਲੋਕਾਂ ਦੀ ਦੁਹਾਈ

ਕਈ ਹਜ਼ਾਰਾਂ ਸ਼ਹਿਰ ਦੇ, ਹਿੰਦੂ ਮੁਸਲਿਮ ਆਨ।
ਬਿਜੈ ਖਨ ਚੰਡਾਲ ਨੂੰ, ਰੋ ਲਗੇ ਸਮਝਾਨ।
ਤੈਨੂੰ ਦੇਵੇ ਨੇਕੀਆਂ, ਅਲਾ ਪਾਕ ਰਸੂਲ।
ਐਸੇ ਚੰਗੇ ਸੁਲਾਹ ਕੁਲ, ਪੁਰਸ਼ ਨਾ ਮਾਰੀਂ ਮੂਲ।
ਜੇ ਇਹਨਾਂ ਨੂੰ ਸੂਬਿਆ, ਅਜ ਤੂੰ ਦਿਤਾ ਮਾਰ।
ਸਿੰਘਾਂ ਬੰਦ ਲਾਹੌਰ ਦਾ, ਦੰਮ ਕਰਨਾ ਇਕ ਵਾਰ।
ਏਹ ਨੇ ਸਾਂਝੇ ਆਦਮੀ, ਦੁਹਾਂ ਧਿਰਾਂ ਵਿਚਕਾਰ।
ਏਹਨਾਂ ਮਸਲੇ ਰਾਜਸੀ, ਹਲ ਕੀਤੇ ਕਈ ਵਾਰ।
ਏਹਨਾਂ ਪਿਛੇ ਵਸਦਾ, ਸੁਖਾਂ ਨਾਲ ਲਾਹੌਰ।
ਜਿਸ ਕੰਮ ਨੂੰ ਫੜ ਲੈਣ ਏਹ, ਜਾਂਦਾ ਈ ਉਹ ਸੌਰ।
ਮਰਜ਼ੀ ਤੇਰੀ ਆਪਣੀ, ਰਖ ਜਾਂ ਨਾ ਰਖ ਪਾਸ।
ਜਾਨੋਂ ਛਡਦੇ ਇਹਨਾਂ ਨੂੰ, ਏਹ ਸਾਡੀ ਦਰਖਾਸ।

ਜਦ ਸਿੰਘਾਂ ਨੇ ਸੁਣ ਲਿਆ, ਉਠਣਾ ਬੜਾ ਫਤੂਰ।
ਹਾੜ੍ਹੇ ਰਬ ਦੇ ਸੂਬਿਆ, ਕਰ ਦੇ ਮਾਫ ਕਸੂਰ।

## ਸੂਬਾ

ਮੇਰੇ ਕੰਮ ਵਿਚ ਦਖਲ ਨਾ, ਦੇਵੇ ਸ਼ਹਿਰੀ ਲੋਕ।
ਸਿੰਘਾਂ ਦੇ ਤੂਫਾਨ ਨੂੰ, ਮੈਂ ਸਕਦਾ ਹਾਂ ਰੋਕ।
ਆਵਨ ਚੜ੍ਹ ਲਾਹੌਰ ਤੇ, ਕੀਹ ਸਿੰਘਾਂ ਦੀ ਤੱਕ।
ਸੂਰਜ ਚੜ੍ਹਦਿਓਂ ਚੜ੍ਹਨ ਥੀ, ਮੈਂ ਸਕਦਾ ਹਾਂ ਡੱਕ।
ਸ਼ਾਹੀ ਖਜ਼ਾਨੇ ਇਹਨਾਂ ਨੇ, ਖਾਧੇ ਸਾਡੇ ਲੁਟ।
ਰਾਕਸ਼ ਮੇਰੀ ਕੈਦ ਚੋਂ, ਹੁਣ ਨਹੀਂ ਸਕਦੇ ਛੁਟ।
ਲੂਣ ਅਸਾਡਾ ਖਾਇਕੇ, ਕੀਤਾ ਇਹਨਾਂ ਹਰਾਮ।
ਬਹਿਸ ਕਰਨਉਸਤਾਦ ਨਾਲ, ਕਰ ਕਰ ਗਲਾਂ ਖਾਮ।
ਜੇ ਆਵਣ ਵਿਚ ਦੀਨ ਦੇ, ਤੁਸੀਂ ਭੀ ਲੌ ਸਮਝਾ।
ਕਰਾਂ ਰਿਹਾਈ ਏਹਨਾਂ ਦੀ, ਮੁਨਸਬ ਦਿਆਂ ਵਧਾ।
ਕਲਮੇ ਬਾਜੋਂ ਨਹੀਂ ਕੋ, ਦੂਜਾ ਹੋਰ ਉਪਾ।
ਕਾਫਰ ਰਖੇ ਘਰ ਤੁਸਾਂ, ਤਾਹਨ ਕਰਨ ਉਲਮਾ।
ਮਰਨ ਨਾ ਐਸੇ ਆਦਮੀ, ਚਾਹਵਾਂ ਕਸਮ ਖੁਦਾ।
ਪਰ ਇਹ ਰਹੇ ਨੇ ਆਪਣੀ, ਆਪੇ ਮੌਤ ਬੁਲਾ।
ਮੈਂ ਤਾਂ ਆਪਣੀ ਇਹਨਾਂ ਨਾਲ, ਲਾ ਬੈਠਾ ਹਾਂ ਵਾਹ।
ਮੰਨੀ ਮੇਰੀ ਇਕ ਵੀ, ਇਹਨਾਂ ਨਹੀਂ ਸਲਾਹ।
ਮੈਂ ਲਖਾਂ ਈ ਇਹਨਾਂ ਨੂੰ, ਬੈਠਾਂ ਮਨ ਮਨੌਤ।
ਹਥ ਇਹਨਾਂ ਦੇ ਆਪਣੇ, ਹੈ ਜ਼ਿੰਦਗੀ ਤੇ ਮੌਤ।

ਮਾਨੇਂ ਬਾਤੋਂ ਸੇ ਨਹੀਂ, ਯੇ ਲਾਤੋਂ ਕੇ ਭੂਤ।
ਜਾਉ ਤੁਮ 'ਅਨੰਦ' ਸਭ, ਅਭੀ ਹੋਏਂਗੇ ਸੂਤ।

## ਚਰਖੀ ਤੇ ਪਿੰਜਣਾਂ

ਤਰਜ਼-ਮਿਰਜ਼ਾ

ਫੜ ਦੁਹਾਂ ਨੂੰ ਜਲਾਦ ਤਦ, ਲੈ ਆਏ ਚਰਖੀਆਂ ਕੋਲ।
ਲਾਹ ਸ਼ਸਤਰ ਏਦਾਂ ਡਟ ਗਏ, ਜਿਉਂ ਹੋਏ ਅਖਾੜੇ ਘੋਲ।
ਉਹ ਬਹਿ ਗਏ ਲਾ ਲਾ ਚੌਂਕੜੇ,ਫੜ ਸਿਦਕ ਦੇ ਥੰਮ ਅਡੋਲ।
ਖਾ ਚੱਕਰ ਚਰਖੀ ਚਲ ਪਈ, ਟਿਲ ਦਿਤਾ ਘੂੰ ਘੂੰ ਬੋਲ।
ਵਿਚ ਸ਼ਹਿਰ ਦੇ ਪੈ ਗਏ ਪਿਟਣੇ, ਵਜ ਗਏ ਖਤਰੇ ਦੇ ਢੋਲ।
ਚਰਖੀ ਨੇ ਲਾਹ ਲਾਹ ਲੀਂਹਦਰਾਂ, ਇਉਂ ਦਿਤੇ ਤਨ ਝੰਜੋਲ।
ਜਿਉਂ ਤੰਦੀ ਰੂੰ ਨੂੰ ਪਿੰਜਦੀ, ਦੇ ਤੂੰਬੇ ਉਹਦੇ ਰੋਲ।
ਇਉਂ ਖੂਨ ਫੁਹਾਰੇ ਚਲਦੇ, ਜਿਉਂ ਗੁਵਾਲੇ ਖੇਡਨ ਹੋਲ।
ਇਉਂ ਹੋਠ ਰਤੇ ਵਿਚ ਖੂਨ ਦੇ,ਜਿਉਂ ਸ਼ਹਿਰੀਏ ਖਾਣ ਤੰਬੋਲ।
ਲਹੂ ਨਾਲ ਰੰਗ ਹਬ ਇਸ ਤਰ੍ਹਾਂ, ਜਿਉਂ ਲਾੜੇ ਵੇਦੀ ਕੋਲ।
ਵਿਚ ਰਤੂ ਰਤੀ ਭੌਂ ਕੁਲ; ਇੰਜ ਆਵੇ ਨਜ਼ਰ ਅਮੋਲ।
ਦਿਨ ਡੁਬੇ ਸੂਰਜ ਅਰਸ਼ ਨੂੰ, ਰੰਗ ਦੇ ਸੋਡਾ ਘੋਲ।
ਪਿਉ ਪੁਤਰ ਦੋਵੇਂ ਚਰਖੀਆਂ, ਲਾਹ ਦਿਤੇ ਸਾਹਵੇਂ ਤੋਲ।
ਸੀ ਹਾਏ ਕੀਤੀ ਕਿਸੇ ਨਾਂ, ਰਹੇ 'ਭਾਣਾ ਮਿਠਾ' ਬੋਲ।

# ਸੂਬੇ ਨੇ ਪੁਤਰ ਨੂੰ ਪਿਉ ਨਾਲੋਂ ਵਖ ਕਰਕੇ ਕਹਿਣਾ

ਪਉੜੀ–

ਫਿਰ ਸੂਬਾ ਸ਼ਾਹਬਾਜ਼ ਨੂੰ, ਆ ਏਦਾਂ ਕਹਿੰਦਾ।
ਪਿਉ ਤੇਰੇ ਖਟ ਖਾ ਲਿਆ, ਦੁਖ ਤੂੰ ਕਿਉਂ ਸਹਿੰਦਾ।
ਏਹ ਮਹਿਲ ਅਮੁਲਾ ਜਿੰਦ ਦਾ, ਜੋ ਜਾਂਦਾ ਢਹਿੰਦਾ।
ਕਿਉਂ ਨਹੀਂ ਜਰਵਾਣੀ ਮੌਤ ਤੋਂ ਇਸਨੂੰ ਰਖ ਲੇਂਦਾ।
ਤੂੰ ਸਿਖੀ ਵਾਲ ਭਠਵਿਚ,ਕਿਉਂ ਭਜ ਭਜ ਡਹਿੰਦਾ।
ਪਿਛਲੀ ਗਲ ਨੂੰ ਭੁਲ ਜਾ, ਰਖ ਵੇਲਾ ਰਹਿੰਦਾ।
ਤੈਨੂੰ ਦਿਆਂ ਡੋਲਾ ਉਸ ਹੂਰ ਦਾ, ਜਿਸਦਾ ਤੂੰ ਕਹਿੰਦਾ।
ਬੇਰੀ ਦੇ ਸੰਗ ਕੇਲਿਆ, ਤੂੰ ਕਾਹਨੂੰ ਖਹਿੰਦਾ।
ਤੈਨੂੰ ਨੇਵੇਂ ਕੁਲ ਪਹਾੜ ਹੀ, ਤੈਨੂੰ ਮੰਨੇ ਲਹਿੰਦਾ।
ਕਿਉਂ ਨਹੀਂ ਦੌਲਤ ਦੇ ਗੰਜ ਲੈ, ਕੁਰਸੀ ਤੇ ਬਹਿੰਦਾ।

## ਜਵਾਬ ਸ਼ਾਹਬਾਜ਼ ਸਿੰਘ

ਜੇ ਕਲ ਵੀ ਛਡਣੀ ਸੂਬਿਆ, ਏਹ ਦੁਨੀਆਂ ਕੂੜੀ।
ਜੇ ਕਲ ਵੀ ਖਾਣੀ ਮੌਤ ਨੇ, ਇਸ ਤਨ ਦੀ ਪੂੜੀ।
ਜੇ ਪਿੰਜਰਾ ਭਜਣਾ ਕਲ ਨੂੰ, ਫਿਰ ਢਾਂਗਰ ਚੂੜੀ।
ਤਾਂ ਫਿਰ ਮੈਂ ਵੇਚਾਂ ਧਰਮ ਨੂੰ, ਕਿਉਂ ਵਾਂਗਰ ਤੂੜੀ।
ਤੇਰੇ ਵਡੇ ਕੀਕੁਣ ਚਲੇ ਗਏ, ਚੁਕ ਚੁਕ ਕੇ ਹੂੜੀ।

ਤੂੰ ਰੱਬ ਭੁਲਾਇਆ ਸੀਸ ਤੋਂ, ਸੌਂ ਨੀਂਦਰ ਗੂੜ੍ਹੀ।
ਏਥੋਂ ਫਿਰਾਊਨ,ਨਮਰੂਦ, ਜਹੇ ਉਡ ਗਏ ਬਣ ਧੂੜੀ।
ਕਿਉਂ ਪਾ ਕੇ ਸੰਗਲ ਸ਼ਰ੍ਹਾ ਦੇ, ਤੂੰ ਪਰਜਾ ਨੂੜੀ।
ਵਰਨੀ ਕੁਰਬਾਨੀ 'ਕੁੜੀ' ਮੈਂ, ਝੂਲ ਮੌਤ 'ਪੰਘੂੜੀ'।
ਮੈਂ ਗੰਜ ਦੌਲਤ ਦੇ ਜਾਣਦਾ, ਚਿਕੜ ਦੀ ਰੂੜੀ।

## ਬੈਂਤ ਮਰਵਾਣੇ

ਤਾਂ ਸੂਬਾ ਕਹੇ ਜਲਾਦ ਨੂੰ, ਫੜ ਲਵੋ ਭਰਾਉ।
ਏਹਨੂੰ ਨਾਲ ਥੰਮ ਦੇ ਬੰਨਕੇ, ਹਣ ਬੈਂਤ ਲਗਾਉ।
ਜੋ ਰਹਿੰਦਾ ਚੰਮ ਸ ੀਰ ਤੇ, ਭੌਰ ਵਾਂਗ ਉਡਾਉ।
ਏਹਨੂੰ ਟਲੇ 'ਖੇਨੂੰ' ਵਾਂਗਰਾਂ, ਟਿਲ ਲਾ ਲਾ ਲਾਉ।
ਇਹਨੂੰ ਚਸਕਾ'ਧਰਮ'ਤੇ'ਬਹਿਸ'ਦਾ,ਰੱਜ ਖੂਬ ਖਵਾਉ।
ਹੋ ਤਕੜੇ ਦਸ ਦਿਓ ਏਸਨੂੰ; ਸਭ ਮੌਤ ਦਾ ਭਾਉ।
ਇਸ ਕਾਫਰ ਨੂੰ ਬਿਨ ਲੂਣ ਤੋਂ, ਖਾ ਕੱਚਾ ਜਾਉ।
ਫਲ ਦੇਵੇ ਅੱਲਾ 'ਹੱਜ' ਦਾ, ਜੇ ਈਨ ਮਨਾਉ।
ਬੰਨ ਤੋੜੋ ਏਹਦੇ ਸਿਦਕ ਦਾ, ਵਹਿੰਦਾ ਦਰੀਆਉ।
ਤੇ ਲਾੜੀ ਮੌਤ ਵਿਆਹੁਣ ਦਾ.ਏਦਾਂ ਲਾਹ ਦਿਓਚਾਉ।
ਤਦ ਬੈਂਤ ਲਿਆਂਦਾ ਅੰਦਰੋਂ, ਝਟ ਕਢ ਹਤਿਆਰੇ।
ਫਿਰ ਬੰਨ ਲਿਆ ਸਿਦਕੀਸ਼ੇਰ ਨੂੰ,ਇਕਥੰਮ ਸਹਾਰੇ।
ਚੁਕ ਅਡੀਆਂ ਪਬਾਂ ਭਾਰ ਹੋ, ਵਟ ਏਦਾਂ ਮਾਰੇ।
ਅਹਿਰਨ ਤੇ ਸਟ ਵਦਾਨ ਦੀ, ਸੁਟਨ ਠਠਿਆਰੇ।
ਤੋੜ ਦਿਤੇ ਫਟ ਬੈਂਤ ਨੇ ਇਓਂ ਅਲੇ ਸਾਰੇ।

ਛੋਡੇ ਲੱਕੜ ਤੋਂ ਜਿਵੇਂ, ਤਰਖਾਨ ਉਤਾਰੇ।
ਰਤ ਉਡੇ ਏਦਾਂ ਪਿੰਡਿਓਂ, ਜਿਉਂ ਵਹਿਣ ਫੁਹਾਰੇ।
ਤੇਰਾ ਭਾਣਾ ਮਿਠਾ ਲਗਦਾ, ਪਿਆ ਸਿੰਘ ਉਚਾਰੇ।

ਤਥਾ—

ਹੋਈ ਪਾਸ ਉਤੇ ਘਸਵਟੀਆਂ, ਇਹ ਟੁਕੜੀ ਸੁਚੀ।
ਨਹੀਂ ਕਦੇ ਨਿਵਾਂਇਆਂ ਨੇਂਵਨੀ, ਸਿੰਘਾਂ ਦੀ ਰੁਚੀ।
ਹੋ ਗੁਲਾਬ ਜਾਂਦੀ ਮੌਤ ਤੇ, ਏਹ ਕੌਮ ਸਮੁਚੀ।
ਏਹਨੂੰ ਜਿਉਂ ਜਿਉਂ ਮਾਰੋ ਜ਼ਾਲਮੋ, ਉਠਦੀ ਹੋ ਸੁਚੀ।
ਏਹ ਖਾਂਦੀ 'ਮੌਤ ਦੀ ਫੌਜ' ਨੂੰ ਕਹਿ ਪੂੜੀ ਲੁਚੀ।
ਏਦਾ ਕੀਕੁਣ ਕਰੇ ਮੁਕਾਬਲਾ, ਕੋਈ ਲੰਡੀ ਬੁਚੀ।

## ਸੀਖਾਂ ਫੇਰਨੀਆਂ

ਤਰਜ਼—ਮਿਰਜ਼ਾ

ਜਦ ਬੇਂਤਾਂ ਵਾਲੀ ਹਦ ਵੀ, ਸਿੰਘ ਲੰਘ ਗਿਆ ਕੁਲ ਲਤਾੜ।
ਭਖ ਰੋਹ ਵਿਚ ਦੂਣਾ ਉਠਿਆ, ਉਹ ਫਿਰ ਖੂਨੀ ਬਘਿਆੜ।
*ਹਥ ਪਹਿਲੇ ਇਸਤੇ ਤਾਕਤਾਂ, ਅਜ ਲੈਣੀਆਂ ਮੈਂ ਸਭ ਹਾੜ।
ਮੇਰੇ ਗਜ਼ਬੋਂ ਡਰਨ ਫਰਿਸ਼ਤੇ, ਜਦ ਲੈਣ ਤੀਊੜੀਆਂ ਤਾੜ।
ਉਹਨੇ ਵਿਚ ਕੋਲਿਆਂ ਰਖਕੇ, ਕੁਝ ਸੀਖਾਂ ਲਈਆਂ ਸਾੜ।
ਫਿਰ ਫੇਰ ਫੇਰ ਕੇ ਜਿਸਮ ਤੇ, ਫਟ ਦਿਤੇ ਇੰਜ ਉਘਾੜ।

---

*ਖਾਨ ਬਹਾਦਰ ਦੇ ਪਿਛੋਂ, ਤਖਤ ਤੇ ਬਹਿੰਦੇ ਸਾਰ ਸਭ ਤੋਂ ਪਹਿਲੇ ਬਿਜੈਖਾਨ ਨੇ ਏਹਨਾਂ ਨੂੰ ਹੀ ਕਤਲ ਕੀਤਾ ਸੀ।

ਜਿਉਂ ਸੋਗੜ ਕਾਂ ਮੀਂਹ ਅਡਦੇ, ਧੁਪ ਲਗੀ ਜੇਠ ਤੇ ਹਾੜ।
ਉਹਨੇ ਫੜ ਨਾੜਾਂ ਇਉਂ ਸਾੜੀਆਂ,
ਜਿਉਂ ਅੱਗ ਵਿਚ ਸੜਦਾ ਨਾੜ।
ਸਿੰਘ ਇਉਂ ਹਰਕਤ ਵਿਚ ਆ ਗਿਆ,
ਜਿਉਂ ਪੀਤੀ ਹੋਏ 'ਅਧਵਾੜ'।
ਮੈਂ ਕਲਮਾਂ ਪੜ੍ਹ ਲਾਂ ਖਾਨ ਜੀ,
ਮੈਨੂੰ ਸੀਖਾਂ ਫੇਰ ਨਾਂ ਸਾੜ।

## ਸੂਬੇ ਨੇ ਸੁਬੇਗ ਸਿੰਘ ਨੂੰ ਦਸਣਾ

ਤਥਾ-

ਤਦ ਸੂਬਾ ਫੇਰ ਜਲਾਦ ਨੂੰ, ਦੇ ਖੁਸ਼ੀਆਂ ਨਾਲ ਸੁਣਾ।
ਮੈਂ ਪਰਬਤ ਕੁਸ਼ਤਾ ਕਰ ਦਿਆਂ,ਇਹ ਸਿਖ ਕੀ ਹੋਏ ਬਲਾ।
ਹੁਣ ਇਸਦੇ ਬਾਪ ਸੁਬੇਗ ਨੂੰ, ਲਿਆ ਕੋਲ ਲਵਾਂ ਸਮਝਾ।
ਅਜ ਹਜ ਮਕੇ ਦਾ ਹੋਗਿਆ, ਗਿਆ ਈਨ ਅੰਦਰ ਸਿਖ ਆ।
ਹੁਣ ਤੋਂ ਪਖੇ ਵਿਚ ਆਬ ਦੇ, ਏਹਨੂੰ ਝਲੋ ਠੰਢੀ ਵਾ।
ਏਹਦੇ ਮੂੰਹ ਵਿਚ ਸੰਦਲ ਕੇਵੜੇ, ਲੈ ਜਲਦੀ ਜਲਦੀ ਪਾ।
ਅਜ ਵੇਲ ਵਧੀ ਇਸਲਾਮ ਦੀ, ਖੁਦ ਕੀਤਾ ਫਜ਼ਲ ਖੁਦਾ।
ਇੰਜ ਕਹਿਕੇ ਫੇਰ 'ਸੁਬੇਗ' ਕੋਲ, ਹਤਿਆਰਾ ਬੈਠਾ ਜਾ।
ਪੁਤ ਤੇਰੇ ਕਲਮਾਂ ਪੜ ਲਿਆ, ਕੁਝ ਤੂੰ ਵੀ ਹੋਸ਼ ਵਿਚ ਆ।
ਇਉਂ ਡੋਲੀ ਕੋਲ 'ਸ਼ਾਹਬਾਜ਼' ਦੇ,ਉਹਦੀ ਲੈ ਆਂਦੀ ਚੁਕਵਾ।
ਉਹਨੂੰ ਸਟ ਪਈ ਇਉਂ ਕਾਲਜੇ, ਕਿਸੇ ਭਾਂਬੜ ਦਿਤੇ ਲਾ।

ਹੁਣ ਦੁਖ ਚੰਖੀ ਦਾ ਰੜਕਿਆ, ਏਹ ਸੁਣਦੇ ਭੇੜੀ ਵਾ।
ਹਥ ਬੰਨਕੇ ਦੂਲੇ ਪੁਤ ਨੂੰ, ਉਹਨੇ ਆਖਿਆ ਤਰਲਾ ਪਾ।
ਕਿਸ ਗਲ ਤੇ ਡੁਲੋਂ ਸਿਦਕੀਆ, ਕੁਲ ਪੰਧ ਤਾਂ ਲਿਆ ਮੁਕਾ।
ਤੂੰ ਦੇਸ਼ ਕੌਮ ਦੇ ਨਾਮ ਨੂੰ, ਨਾ ਧਭਾ ਇੰਜ ਲਗਾ।
ਤੂੰ ਕਲਗੀਧਰ ਮਹਾਰਾਜ ਨੂੰ, ਮੂੰਹ ਦਸਣਾ ਕੇਹੜਾ ਜਾ।

## ਜਵਾਬ ਸ਼ਾਹਬਾਜ਼ ਸਿੰਘ

ਦੋਹਰਾ–

ਬਾਪੂ ਤਾਈਂ ਆਖਦਾ, ਇਉਂ ਪੁਤਰ ਹਥ ਜੋੜ।
ਮੈਨੂੰ ਕੁਝ ਸਮਝਾਣ ਦੀ, ਨਹੀਂ ਜਾਪਦੀ ਲੋੜ।
ਵਿਚ ਬੇਹੋਸ਼ੀ ਪਤਾ ਨਹੀਂ, ਕੀ ਕੁਝ ਦਿਤਾ ਬੋਲ।
ਮੈਂ ਹਾਂ ਚੜਦੀ ਕਲਾ ਵਿਚ, ਮੇਰਾ ਸਿਦਕ ਅਡੋਲ।
ਗ਼ੈਰਤ ਮੇਰਾ ਪਿੰਜਰਾ, ਸਿਖੀ ਮੇਰਾ ਸਾਸ।
ਲਬ ਕਦੇ ਨਹੀਂ ਸਕਦਾ, ਨੌਹਾਂ ਨਾਲੋਂ ਮਾਸ।
ਰਬ ਵੀ ਮੈਨੂੰ ਆਣ ਜੇ, ਦੇਵੇ ਲੋਭ ਹਜ਼ਾਰ।
ਕਲਮਾਂ ਪੜਨੋਂ ਪਿਤਾ ਜੀ, ਕਰ ਦੇਵਾਂ ਇਨਕਾਰ।
ਮੈਨੂੰ ਵੀ ਹੈ ਚੜੀ ਹੋਈ, ਬੀਰਤਾ ਵਾਲੀ ਪੌਂਦ।
ਜਿਉਂ ਜਿਉਂ ਟਲੇ ਵਜਦੇ, ਉਠਾਂ ਵਾਂਗਰ ਗੇਂਦ।
ਲਾੜਾ ਬਣਕੇ ਚਲਿਆਂ, ਆਇਆਂ ਸਾਂ ਬਣ ਬਾਲ।
ਏਦੋਂ ਵਧ 'ਅਨੰਦ' ਕੀਹ, ਖਟਣਾ ਮੈਂ ਇਕਬਾਲ।

# ਕਤਲ ਕਰ ਦੇਣਾ

ਜਲਾਦਾਂ ਨੂੰ ਆਖਦਾ, ਏਦਾਂ ਸੂਬਾ ਫੇਰ।
ਸਾਰੀ ਖਪ ਮੁਕਾ ਦਿਓ, ਧੂਹਕੇ ਹੁਣ ਸ਼ਮਸ਼ੇਰ।
ਸੋਆਂ ਸੁਣਕੇ ਸਿੰਘ ਨਾਂ, ਆਵਣ ਘਤ ਵਹੀਰ।
ਦੋਵੇਂ ਦੁੰਬੇ ਵਾਂਗਰਾਂ, ਕੋਹ ਦਿਓ ਫੜ ਸ਼ਮਸ਼ੀਰ।
ਟੋਟੇ ਕਰ ਕਰ ਮਾਸ ਦੇ, ਦਿਉ ਕੁਤਿਆਂ ਨੂੰ ਪਾ।
ਸਿਰ ਬੰਨੇ ਦਰਵਾਜ਼ਿਓਂ, ਦੇਵੋ ਫਿਰ ਲਟਕਾ।
ਹੁਕਮ ਜਲਾਦਾਂ ਲੈਂਦਿਆਂ, ਲੀਤੇ ਦੋਵੇਂ ਢਾਹ।
ਬਕਰੇ ਵਾਂਗ ਸਰੀਰ ਦੇ, ਚੜਵੇ ਦਿਤੇ ਲਾਹ।
ਸਾਰ ਸ਼ਹਿਰੀ ਪਿਟਦੇ, ਰੋਂਦੇ ਢਾਹਾਂ ਮਾਰ।
ਕਰ ਦੇ ਜ਼ੁਲਮੀ ਰਾਜ ਨੂੰ, ਗ਼ਰਕ ਹੇ ਪਰਵਦਗਾਰ।
ਵਢ ਵਢ ਅਗੇ ਕੁਤਿਆਂ, ਸੁਟੇ ਦੁਸ਼ਟਾਂ ਅੰਗ।
ਸਿਰ ਦਿਲੀ ਦਰਵਾਜ਼ਿਓਂ, ਬੰਨੇ ਦਿਤੇ ਟੰਗ।
ਜਾ ਬੈਠੇ ਗੁਰ ਗੋਦ ਵਿਚ, ਅਣਖੀਲੇ ਸਰਦਾਰ।
ਭਾਂਡਾ ਕਚਾ ਭੰਨ ਗਏ, ਮੁਗਲਾਂ ਬੂਹੇ ਮਾਰ।



# ਸ਼ਹੀਦੀ ਬਾਬਾ ਬੰਦਾ ਸਿੰਘ ਬਹਾਦਰ

ਵਾਰ—

ਉਹ ਬੰਦਾ ਜਿਸ ਤੋਂ ਕਾਲ ਵੀ, ਖਾਂਦਾ ਸੀ ਕਾਂਬਾ।
ਉਹ ਬੰਦਾ, ਘੂਰੀ ਜਿਸਦੀ, ਲਾਂਦੀ ਸੀ ਲਾਂਬਾ।
ਉਹ ਰੋਹ ਅੰਦਰ ਜਦ ਭੱਖ ਕੇ, ਹੁੰਦਾ ਸੀ ਤਾਂਬਾ।
ਉਹਦੀ ਜੁਤੀ ਸਾ ਸਿਰ ਰਖਦਾ 'ਟੂਲੂ' ਤੇ 'ਸਾਂਬਾ'।
ਉਹ ਬੰਦਾ, ਜਿਸ ਨੇ ਲਾ ਦਿਤਾ, ਦਿਲੀ ਨੂੰ ਝਾਂਬਾ।
ਉਹ ਬੰਦਾ, ਜਿਸ ਕੰਧਾਰ ਨੂੰ, ਪਾ ਦਿਤੀ ਥਾਂਬਾ।
ਉਹ ਬੰਦਾ, ਸਿਖ ਦੇ ਸਿਰੋਂ ਜਿਸ, ਲਾਹ ਲਿਆ ਉਲ੍ਹਾਂਭਾ।
ਅਜ ਫੁਟ ਡੈਣ ਨੇ ਘੇਰਿਆ, ਉਹਦਾ ਟੁਟਾ ਹਾਂਬਾ।

ਭੁਖ, ਫੁਟ, ਦੁਹਾਂ ਰਲ ਉਸਦਾ, ਕਢ ਦਿਤਾ ਦਵਾਲਾ।
ਉਹ ਫੜਿਆ ਗਿਆ ਗੁਰਦਾਸ ਪੁਰ, ਧੁਮ ਪਾਵਨ ਵਾਲਾ।
ਜੇ ਮੌਤ ਟਲੇ ਤਾਂ ਟਲ ਜਾਏ, ਉਹ ਕਰੇ ਨਾ ਟਾਲਾ।
ਅਜ ਸਿਖਾਂ ਦੀ ਤਕਦੀਰ ਨੂੰ, ਪੈ ਗਿਆ ਉਧਾਲਾ।
ਬੁਲ੍ਹ ਦੋਵੇਂ ਉਸਦੇ ਪਾੜਕੇ, ਲਾ ਦਿਤਾ ਤਾਲਾ।
ਉਹਨੂੰ ਜਕੜ ਲਿਆ ਵਿਚ ਬੇੜੀਆਂ, ਪਰ ਫਿਰ ਵੀ ਪਾਲਾ।
ਗਲ ਟੱਡ ਪਾਏ ਚਾ ਉਸਦੇ, ਮੂੰਹ ਕੀਤਾ ਕਾਲਾ।
ਉਹਦਾ ਮੋਮਨਾਂ ਤਾਈਂ ਦਸਿਆ, ਕਢ ਇੰਜ ਵਖਾਲਾ।

ਫਿਰ ਏਦਾਂ ਕਢ ਜਲੂਸ ਉਹ, ਦਿਲੀ ਨੂੰ ਧਾਏ।
ਸੌ ਊਠ ਉਹਨਾਂ ਨੇ ਫੌਜ ਦੇ, ਫੜ ਅਗੇ ਲਾਏ।
ਇਕ ਇਕ ਤੇ ਦੋ ਦੋ ਸਿਖ ਬੰਨ, ਏਦਾਂ ਪਲਮਾਏ।
ਜਿਉਂ ਲਦ ਕੋਲੇ ਦੀਆਂ ਬੋਰੀਆਂ, ਟੇਸ਼ਨ ਤੋਂ ਆਏ।
ਵਸ ਬੰਦੇ ਦੇ ਬੀਰ ਨੇ, ਸਨ ਵਹਿਮ ਸਮਾਏ।
ਉਹਦਾ ਧਰਮ ਭਰਿਸ਼ਟਨ ਵਾਸਤੇ,ਹਡ ਨਾਲ ਲਦਾਏ।
ਮੂੰਹ ਕਾਲੇ ਕਟ ਕਰ ਸਭ ਦੇ, ਗਲ ਛਿਤਰ ਪਾਏ।
ਐਹ ਵੈਰੀ ਨੇ ਇਸਲਾਮ ਦੇ, ਜਿਨ੍ਹਾਂ ਗ਼ਦਰ ਮਚਾਏ।
ਉਹਨਾਂ ਹਥੀਂ ਨੇਜ਼ੇ ਰੰਗਲੇ, ਇਸ ਤਰ੍ਹਾਂ ਉਠਾਏ।
ਸ਼ਿਰ ਸਿੰਘਾਂ ਦੇ ਵਢਕੇ, ਉਤੇ ਲਟਕਾਏ।
ਉਹਨਾਂ ਨਾਲ ਰੁਖਾਂ ਦੇ ਵਢ ਵਢ, ਸੀ ਸਿੰਘ ਟੰਗਾਏ।
ਕੋਈ ਸ਼ਿੰਘਾਂ ਕੋਲੋਂ ਡਰੇ ਨਾਂ, ਗਏ ਰੋਹਬ ਵਿਖਾਏ।
ਅਜ ਦਿਲੀ ਮਾਰਨ ਵਾਲੜੇ, ਅਸਾਂ ਮਾਰ ਮੁਕਾਏ।
ਤਾਂ ਘਿਉ ਦੇ ਦੀਵੇ ਮੋਮਨਾਂ, ਹੋ ਖੁਸ਼ੀ ਜਗਾਏ।

## ਦਿਲੀ ਪੁਜਣਾ

ਹੋਲੀ ਖੂਨ ਦੀ ਖੇਡਦੇ ਮੁਗਲ ਸਾਰੇ,
ਏਸੇ ਤਰ੍ਹਾਂ ਦਿਲੀ ਵਿਚ ਆਂਵਦੇ ਨੇ।
ਡਰ ਮੋਮਨਾਂ ਦਾ ਦੂਰ ਕਰਨ ਖਾਤਰ,
ਸਾਰੇ ਸ਼ਹਿਰ ਵਿਚ ਊਠ ਫਰਾਂਵਦੇ ਨੇ।
ਹਥੀਂ ਹਥਕੜੀਆਂ ਪੈਰੀਂ ਬੇੜੀਆਂ ਪਾ;
ਆਖਰ ਜੇਹਲ ਖਾਨੇ ਆਣ ਪਾਂਵਦੇ ਨੇ।

ਵਡਾ ਵੈਰੀ ਇਸਲਾਮ ਦਾ ਹਥ ਆਇਆ;
ਖੁਸ਼ੀ ਵਿਚ ਫੁਲੇ ਨਾਂ ਸਮਾਂਵਦੇ ਨੇ।
ਚਾਉ ਚਾਈ ਕੁਰਬਾਨੀਆਂ ਦੇਣ ਲਗੇ,
ਗਾਨੇ ਬੰਨ੍ਹ ਮਹਿੰਦੀ ਹਥੀਂ ਲਾਂਵਦੇ ਨੇ।
'ਫਰਖ਼ਸੀਅਰ' ਦੇ ਤਾਈਂ 'ਅਨੰਦ' ਸਾਰੇ,
ਆਣ ਆਣ ਵਧਾਈਆਂ ਸੁਨਾਂਵਦੇ ਨੇ।

## ਕਤਲ ਕਰਨਾ

ਬੰਦੇ ਬੀਰ ਦੇ ਸਾਹਮਣੇ ਦਿਨ ਦੂਜੇ,
ਕਢ ਸਿੰਘਾਂ ਤਾਈਂ ਫਟਕਾਣ ਲਗੇ।
ਚੀਰ ਚੀਰ ਚੜ੍ਹਦੇ ਵਾਂਗ ਲੇਲਿਆਂ ਦੇ,
ਕਾਵਾਂ ਕੁਤਿਆਂ ਤਾਈਂ ਖੁਵਾਨ ਲਗੇ।
ਡਰ ਮੌਤ ਕੋਲੋਂ ਕਲਮਾਂ ਪੜ੍ਹੇ ਕੋਈ,
ਭਾਂਤ ਭਾਂਤ ਦੇ ਦੁਖ ਪੁਚਾਣ ਲਗੇ।
ਆਫ਼ਰੀਨ ਪਰ ਗੁਰੂ ਦੇ ਖਾਲਸੇ ਦੇ,
ਸਾਰੇ ਹਸਦੇ ਹਸਦੇ [illegible]ਨ ਲਗੇ।
ਕੋਈ ਡੋਲਿਆ ਨਾ, ਹਾਇ ਬੋਲਿਆ ਨਾ,
ਹੀਰਾ ਧਰਮ ਮਿਟੀ ਵਿਚ ਰੋਲਿਆ ਨਾ।
ਸਾਹਿਬ ਦੇਵਾਂ ਦੇ ਦੁਧ ਵਿਚ ਬਰਕਤ ਸਿੰਘਾ,
ਕਿਸੇ ਇਕ ਨੇ ਵੀ ਜ਼ਹਰ ਘੋਲਿਆ ਨਾ।
ਤਥਾ—
ਏਹ ਕੌਮ ਸਿਰਲੱਥ ਪਰਵਾਨਿਆਂ ਦੀ,

ਜਾਨ ਜਾਏ ਪਰ ਆਨ ਨਹੀਂ ਜਾਣ ਦੇਂਦੇ।
ਟੁਟ ਮੌਤ ਦੇ ਜਾਨ ਹਥਿਆਰ ਸਾਰੇ,
ਲਬਨ ਏਹ ਨਹੀਂ ਆਪਣੀ ਪਾਣ ਦੇਂਦੇ।
ਜ਼ਾਨਾਂ ਜਗ ਦੀਆਂ ਚੁੰਮਣ ਚਰਨ ਆ ਕੇ,
ਘਟਣ ਕਦੇ ਨਹੀਂ ਗੁਰੂ ਦੀ ਸ਼ਾਨ ਦੇਂਦੇ।
ਠੁਡੇ ਮਾਰਦੇ ਸਦਾ ਨਵਾਬੀਆਂ ਨੂੰ,
ਕਦੇ ਡੋਲਦੇ ਨਹੀਂ ਇਮਤਿਹਾਨ ਦੇਂਦੇ।
ਕੋਈ ਚੜ ਕੇ ਸੂਲੀ ਦੀ ਸੂਲ ਉਤੇ,
ਝੰਡਾ ਪੰਥ ਦਾ ਅਰਸ਼ੀ ਝੁਲਾ ਗਿਆ।
ਚੜ ਚਰਖੜੀ ਤੇ ਕੋਈ ਬਰਕਤ ਸਿੰਘਾ,
ਸਿਖ ਕੌਮ ਲਈ ਪੂਰਨੇ ਪਾ ਗਿਆ।

## ਕਹਿਣਾ ਬੰਦਾ ਸਿੰਘ ਨੂੰ

ਬੰਦਾ ਸਿੰਘ ਦੇ ਸਾਥੀ ਜਾਂ ਗਏ ਮਾਰੇ,
ਉਹਦੇ ਪਿੰਜਰੇ ਕੋਲ ਫਿਰ ਅ ਵਦੇ ਨੇ।
ਤੇਰੇ ਨਾਲ ਦੇ ਜਿਸ ਤਰਾਂ ਕੋਹ ਦਿਤੇ,
ਕੋਹਣਾ ਤੈਨੂੰ ਵੀ ਇੰਜ ਸੁਣਾਂਵਦੇ ਨੇ।
ਖਬਰੇ ਸਿਖ ਨੂੰ ਸਿੱਖੀਓਂ ਲੱਭਦਾ ਕੀਹ,
ਜਿਦੇ ਵਾਸਤੇ ਜਾਨ ਗੁਵਾਂਵਦੇ ਨੇ।
ਹਸ ਹਸ ਕੇ ਮੌਤ ਨੂੰ ਦੇਣ ਸੱਦਾ,
ਦੁਖ ਪਾ ਨਾ ਦਿਲੋਂ ਘਬਰਾਂਵਦੇ ਨੇ।

ਪੜ ਪਾਕ ਕਲਮਾਂ ਮੁਸਲਮਾਨ ਹੋ ਜਾ,
ਹਥੀਂ ਕਰੇ ਛਾਵਾਂ ਬਾਦਸ਼ਾਹ ਤੈਨੂੰ।
ਬਰਕਤ ਸਿੰਘਾ ਸੋਈ ਪੂਰੀ ਹੁਣੇ ਕਰੀਏ,
ਜੇਹੜੀ ਗੱਲ ਦੀ ਦਿਲ ਵਿੱਚ ਚਾਹ ਤੈਨੂੰ।

## ਜਵਾਬ ਬਾਬਾ ਬੰਦਾ ਸਿੰਘ

ਕਢ ਲਾਲ ਅੱਖਾਂ ਬੰਦਾ ਕਹਿਣ ਲੱਗਾ,
ਮੇਰੇ ਕੋਲ ਕਿਉਂ ਕਰੇਂ ਬਕਵਾਸ ਕਾਜ਼ੀ।
ਚੜਦੀ ਕਲਾ ਵਿਚ ਮਨ ਅਡੋਲ ਮੇਰਾ,
ਮੈਨੂੰ ਦੁਖ ਦਾ ਨਹੀਂ ਅਹਿਸਾਸ ਕਾਜ਼ੀ।
ਟੋਟੇ ਟੋਟੇ ਮੈਂ ਕਰ ਦਿਆਂ ਜੀਭ ਤੇਰੀ,
ਹੋਵੇ ਤੇਗ਼ ਜੇਕਰ ਮੇਰੇ ਪਾਸ ਕਾਜ਼ੀ।
ਸਿਖੀ ਸਿਦਕ ਦੇਵੇ ਮੈਨੂੰ ਗੁਰੂ ਸਚਾ,
ਏਹ ਹੈ ਦਿਲੋਂ ਮੇਰੀ ਅਰਦਾਸ ਕਾਜ਼ੀ।
ਹੁੰਦਾ ਅਜ ਮੈਂ ਪਿੰਜਰਿਓਂ ਬਾਹਰ ਜੇਕਰ,
ਐਸੇ ਜ਼ੁਲਮ ਕਰਦਾ ਦੁਰਾਚਾਰੀ ਕਾਹਨੂੰ।
ਸੁਰਗ ਨਰਕ ਦੋਵੇਂ ਅਸਾਂ ਰਦ ਛਡੇ,
ਦੀਨਦਾਰ ਬਣਾਂ ਛਡ ਸਰਦਾਰੀ ਕਾਹਨੂੰ।

## ਕਹਿਣਾ ਕਾਜ਼ੀ ਦਾ

ਛਡ ਹਠ ਹੰਕਾਰ ਨੂੰ ਬੰਦਿਆ ਤੂੰ,
ਕਲਮਾਂ ਪੜ ਛੇਤੀ ਮੁਸਲਮਾਨ ਹੋ ਜਾ।

ਤੇਰੀ ਵਿਚ ਕਮਾਨ ਪਠਾਣ ਚਲਣ,
ਆਗੂ ਦੀਨ ਦਾ ਵਿਚ ਜਹਾਨ ਹੋ ਜਾ।
ਹੂਰਾਂ ਮਿਲਣ ਬਹਿਸ਼ਤਾਂ ਦੇ ਵਿਚ ਤੈਨੂੰ,
ਦੋਜ਼ਖ਼ ਵਲ ਨਾ ਕਾਫਰ ਰਵਾਨ ਹੋ ਜਾ।
ਬਾਦਸ਼ਾਹ ਦਾ ਖਾਸ ਵਜ਼ੀਰ ਬਣ ਜਾ,
ਉਮਤ ਨਬੀ ਦੀ ਵਿਚ ਪਰਧਾਨ ਹੋ ਜਾ।
ਜੋ ਜੋ ਜ਼ੁਲਮ ਤੂੰ ਕੀਤੇ ਨੇ ਮੋਮਨਾਂ ਤੇ,
ਹਸ਼ਰ ਤੀਕ ਉਹ ਬਖਸ਼ੇ ਨਹੀਂ ਜਾ ਸਕਦੇ।
ਜ਼ਾਮਨ ਹਵੇਗਾ ਪਾਕ ਰਸੂਲ ਤੇਰਾ,
ਗੁਰੂ ਪੀਰ ਨਹੀਂ ਤੈਨੂੰ ਛੁਡਾ ਸਕਦੇ।

## ਜਵਾਬ ਬਾਬਾ ਬੰਦਾ ਸਿੰਘ

ਘੜੀ ਘੜੀ ਨਾ ਦਿਲ ਦੁਖਾ ਮੇਰਾ,
ਨਸ਼ਤਰ ਵਾਂਗਰਾਂ ਫੇਰ ਜ਼ਬਾਨ ਕਾਜ਼ੀ।
ਜੀਕੁਨ ਤੈਨੂੰ ਪਿਆਰਾ ਈਮਾਨ ਤੇਰਾ,
ਤਿਵੇਂ ਧਰਮ ਮੇਰਾ ਮੇਰੀ ਜਾਨ ਕਾਜ਼ੀ।
ਜਿਸ ਮੌਤ ਕੋਲੋਂ ਡਰ ਧਰਮ ਛਡਾਂ,
ਬਰਸਰ ਮਾਰਨਾ ਉਸਨੇ ਆਨ ਕਾਜ਼ੀ।
ਵਲੀ ਪੀਰ ਫਕੀਰ ਨਾ ਕੋਈ ਛਡੇ,
ਮੌਤ ਸਭ ਨਾਲੋਂ ਬਲਵਾਨ ਕਾਜ਼ੀ।
ਤਿਰੀਆਂ ਹੂਰਾਂ, ਨਵਾਬੀਆਂ, ਪੀਰੀਆਂ ਤੇ,
ਸਿਖ ਗੁਰੂ ਦਾ ਕਦੇ ਨਹੀਂ ਭੁਲ ਸਕਦਾ।

ਤੇਰੇ ਕੋਲ ਹਥਿਆਰ ਜੋ ਵਰਤ ਛੇਤੀ,
ਮੈਂ ਹਾਂ ਮੌਤ ਨੂੰ ਲੇ ਮਹਿੰਗੇ ਮੁੱਲ ਸਕਦਾ।

## ਕਾਜ਼ੀ–

ਤੇਰੀ ਹਿੰਮਤ ਜੁਵਾਨੀ ਨੂੰ ਜਦੋਂ ਵੇਖਾਂ,
ਹਾਂ ਮੈਂ ਸੋਚਦਾ ਦੀਨ ਵਿਚ ਲਿਆਇਆ ਜਾਵੇ।
ਨਹੀਂ ਤਾਂ ਜਿਵੇਂ ਬਰਬਾਦੀਆਂ ਕੀਤੀਆਂ ਤੂੰ,
ਤੈਨੂੰ ਕੁਤਿਆਂ ਕੋਲੋਂ ਤੁੜਵਾਇਆ ਜਾਵੇ।
ਜਿਵੇਂ, ਅਬਲਾ, ਯਤੀਮ, ਬੇਘਰ ਹੋਵਣ,
ਤਿਵੇਂ ਤੈਨੂੰ ਭੀ ਮਜ਼ਾ ਚਖਾਇਆ ਜਾਵੇ।
ਹੈ ਇਸਲਾਮ ਨੂੰ ਲੋੜ ਬਹਾਦਰਾਂ ਦੀ,
ਬਾਰ ਬਾਰ ਤੈਨੂੰ ਤਾਂ ਦੁਹਰਾਇਆ ਜਾਵੇ।
ਹੁਣ ਉਹ ਸ਼ੋਖੀਆਂ ਧਮਕੀਆਂ ਛਡ ਦੇ ਤੂੰ,
ਅਪਣੀ ਕੀਮਤੀ ਜਾਨ ਬਚਾ ਬੰਦੇ।
ਸਾਡੀ ਫੌਜ ਦਾ ਸਿਪਾਹ ਸਾਲ ਰ ਬਣਕੇ,
ਚੰਗਾ ਖਾ ਤੇ ਚੰਗਾ ਹੰਡਾ ਬੰਦੇ।

## ਜਵਾਬ ਬਾਬਾ ਬੰਦਾ ਸਿੰਘ

ਬਾਰ ਬਾਰ ਕੁਝ ਕਹਿਣ ਦੀ ਲੋੜ ਈ ਨਹੀਂ,
ਮੈਨੂੰ ਸਾਥੀਆਂ ਕੋਲ ਪੁਚਾ ਦੇ ਝਟ।

ਚਾਹੜ ਚਰਖ ਤੇ ਪਿੰਜਦੇ ਵਾਂਗ ਰੂੰ ਦੇ,
ਸੂਲੀ ਚਾਹੜ ਜਾਂ ਫਾਂਸੀ ਲਗਾ ਦੇ ਝਟ।
ਅਮਰ ਆਤਮਾ ਕਦੇ ਨਹੀਂ ਮਰ ਸਕਦਾ,
ਚੋਲਾ ਏਹ ਪੁਰਾਣਾ ਬਦਲਾ ਦੇ ਝਟ।
ਧਰਮ ਛੱਡ ਕੇ ਕਦੇ ਨਾਂ ਪੜਾਂ ਕਲਮਾਂ,
ਬੇਸ਼ਕ ਕੁੱਤਿਆਂ ਕੋਲੋਂ ਤੁੜਵਾ ਦੇ ਝਟ।
ਜੋ ਕੁਝ ਗੁਰੂ ਮੇਰੇ ਮੈਨੂੰ ਹੁਕਮ ਕੀਤਾ,
ਸੋਈ ਕੀਤਾ ਏ ਉਹਦੀ ਰਜ਼ਾ ਦੇ ਵਿਚ।
ਸਜ਼ਾ ਯੋਗ ਦਿਤੀ ਏ ਮੈਂ ਜ਼ਾਲਮਾਂ ਨੂੰ,
ਅੰਨੇ ਹੋਏ ਜੋ ਰਾਜ ਦੇ ਚਾ ਦੇ ਵਿਚ।

## ਕਾਜ਼ੀ—

ਤੈਨੂੰ ਅੰਤ ਦੀ ਵਾਰ ਮੈਂ ਆਖਦਾ ਹਾਂ,
ਵੇਲਾ ਬੀਤਿਆ ਹਥ ਨਾ ਆਵਣਾ ਈਂ।
ਹੁਕਮ ਹੋ ਗਿਆ ਜਦੋਂ ਜਲਾਦ ਫੜ ਕੇ,
ਤੇਰਾ ਮਾਸ ਕੱਚਾ ਉਹਨੇ ਖਾਵਣਾ ਈਂ।
ਬਣ ਜਾ ਪੀਰ ਇਸਲਾਮ ਦਾ ਪਾ ਚੋਲਾ,
ਤੈਨੂੰ ਕੁਲ ਨੇ ਸੀਸ ਨਵਾਵਣਾ ਈਂ।
ਭਠ ਪਵੇ ਸੋਨਾ ਜੇਹੜਾ ਕੰਨ ਤੋੜੇ,
ਸੁਖ ਸਿਖੀ ਦੇ ਵਿੱਚ ਕੀਹ ਪਾਵਣਾ ਈਂ।
ਲੈਕੇ ਮਰਤਬੇ ਕੁਰਸੀ ਨਸ਼ੀਨ ਬਣ ਜਾ,
ਕਰ ਅਦਾਲਤਾਂ ਤੇ ਐਸ਼ਾਂ ਲੁਟ ਬੰਦੇ।

ਜ਼ਿੰਦਗੀ, ਮੌਤ, 'ਅਨੰਦ' ਹੈ ਹੱਥ ਤੇਰੇ,
ਗਲਾ ਆਪਣ ਆਪ ਨਾ ਘੁਟ ਬੰਦੇ ।

## ਬਾਬਾ ਬੰਦਾ ਸਿੰਘ

ਕੰਬਿਆ ਪਿੰਜਰਾ ਸ਼ੇਰ ਦਾ ਜੋਸ਼ ਅੰਦਰ,
ਜਦੋਂ ਗੱਜ ਕੇ ਮਰਦ ਮੈਦਾਨ ਆਖੇ।
ਹਾਂ ਮੈਂ ਅੱਜ ਨਿਹੱਥਾ ਤੇ ਪਿੰਜਰੇ ਵਿਚ,
ਭਲਾ ਇੰਜ ਕਿਉਂ ਤੇਰੀ ਜ਼ਬਾਨ ਆਖੇ।
ਬੇਸ਼ਕ ਕੀਮੀਆਂ ਕਰ ਵਜੂਦ ਮੇਰਾ,
ਜਿਵੇਂ ਤੈਨੂੰ ਹਦੀਸ ਕੁਰਾਨ ਆਖੇ।
ਪਰਖੂ ਐਬ ਸੁਵਾਬ ਨੂੰ ਰੱਬ ਆਪੇ,
ਕਰਦਾ ਚਲ ਤੂੰ ਜਿਵੇਂ ਜਹਾਨ ਆਖੇ।
ਦਿਤਾ ਪਾਪੀ ਨੂੰ ਪਾਪ ਦਾ ਫਲ ਮੈਂ ਤੇ,
ਕਿਸੇ ਬੇਗੁਨਾਹੇ ਨੂੰ ਮਾਰਿਆ ਨਹੀਂ।
ਦੇਵੇਂ ਮੌਤ ਦਾ ਖੌਫ 'ਅਨੰਦ' ਨੂੰ ਕੀਹ,
ਅਸਾਂ ਦਿਲ ਅੰਦਰ ਕਦੇ ਧਾਰਿਆ ਨਹੀਂ।

## ਕਾਜ਼ੀ–

ਫ਼ਰਖ਼ਸੀਅਰ ਦੇ ਨਾਲ ਸਲਾਹ ਕਰਕੇ,
ਕਾਜ਼ੀ ਫੋਲ ਕਿਤਾਬ ਸੁਨਾਂਵਦਾ ਏ।

ਖਿਚੋ ਬੋਟੀਆਂ ਗਰਮ ਜ਼ੰਬੂਰ ਪਾ ਕੇ,
ਕਾਫ਼ਰ ਅਜੇ ਵੀ ਰੋਹਬ ਦਖਾਂਵਦਾ ਏ।
ਕਮਚਾਂ ਮਾਰ ਉਤਾਰ ਲੌ ਪੋਸ਼ ਇਹਦਾ,
ਹਾਲੇ ਭੁਲਾਂ ਤੇ ਨਹੀਂ ਪਛਤਾਂਵਦਾ ਏ।
ਕੀਤੀ ਜਾਨ ਬਖਸ਼ੀ ਖਾਤਰ ਰਹਿਮ ਸੀ ਮੈਂ,
ਫੈਦਾ ਉਸ ਤੋਂ ਨਹੀਂ ਉਠਾਂਵਦਾ ਏ।
ਪਿਟੇ ਮੌਤ ਵੀ ਮਾਰ ਦੁਹੱਥੜਾਂ ਨੂੰ,
ਸਭੇ ਸਖਤੀਆਂ ਅਜ ਅਜ਼ਮਾਉ ਇਸਤੇ।
ਕਲਮਾਂ ਪੜੇ ਤੇ ਛਡਣਾ ਬਰਕਤ ਸਿੰਘਾ;
ਜ਼ੋਰ ਆਪਣਾ ਸਾਰਾ ਲਗਾਉ ਇਸਤੇ।

## ਕਤਲਗਾਹ ਵਿਚ

ਕਤਲਗਾਹ ਵਿਚ ਫੜ ਬੰਦੇ ਨੂੰ, ਲੈ ਗਏ ਫਿਰ ਹਤਿਆਰੇ।
ਸ਼ੇਰ ਪਿੰਜਰੇ ਦੇ ਵਿਚ ਬੱਧਾ, ਡਰ ਤਾਂ ਵੀ ਪਿਆ ਮਾਰੇ।
ਕੀਤਾ ਸੀ ਬੇਸ਼ਕਲ ਸ਼ਕਲ ਤੋਂ, ਪੁਠੀਆਂ ਕੜੀਆਂ ਲਾਈਆਂ।
ਧਰਮਭਰਿਸ਼ਟ ਕਰਨ ਨੂੰ ਹਡੀਆਂ, ਮਾਲਾ ਵਾਂਗਰ ਪਾਈਆਂ।
ਬੀਰ ਆਸਨ ਲਾ ਬੀਰ ਬਹਾਦਰ, ਬੈਠ ਫਟੇ ਤੇ ਜਾਏ।
ਸਾਸ ਰੋਕ ਕੇ ਮਹਾਂ ਤਪੀ ਨੇ, ਦਸਮ ਦਵਾਰ ਚੜ੍ਹਾਏ।
ਹੋ ਬੇਦੇਹ ਜਨਕ ਦੇ ਵਾਂਗੂ, ਬੈਠਾ ਸੰਤ ਸਿਪਾਹੀ।
ਮਨ ਭਾਂਡੇ ਤੋਂ ਮੈਲ ਜਗਤ ਦੀਆਂ, ਖਾਹਸ਼ਾਂ ਸੰਦੀ ਲਾਹੀ।
ਕਰ ਤੱਤੇ ਜ਼ੰਬੂਰ ਅਗਨ ਵਿਚ ਲੋਹੇ ਵਾਂਗੂ ਸੜਦੇ।
ਇਉਂ ਬੰਦੇ ਦੇ ਪਿੰਡੇ ਉਤੋਂ, ਮਾਸ ਕਸਾਈ ਫੜਦੇ।

ਕੁਤਾ ਜੀਕੁਨ ਕੁਰੰਗ ਮਿਰਤ ਦਾ, ਨਾਲ ਦੰਦਾਂ ਦੇ ਤੋੜੇ।
ਮਾਸ ਹਡੀਆਂ ਦੇ ਵਿਚ ਪਾਵਣ, ਗਰਮ ਜ਼ੰਬੂਰ ਵਛੋੜੇ।
ਏਦਾਂ ਕੀਤੀ ਸਖਤੀ ਦੁਸ਼ਟਾਂ, ਇਸਤੇ ਤਿੰਨ ਦਿਹਾੜੇ।
ਚੂਹੇ ਦੀ ਰੁਡ ਵਾਂਗ ਜ਼ੰਬੂਰਾਂ, ਅੰਗ ਸ਼ੇਰ ਦੇ ਪਾੜੇ।
ਹਾਏ ਸੀ ਨਾਂ ਕੀਤੀ ਮੂੰਹ ਤੋਂ, ਨਾਂ ਚੇਹਰਾ ਕਮਲਾਇਆ।
ਆਖਣ ਲੋਕ ਜਾਨ ਨੂੰ ਖਬਰੇ, ਕੇਹੜੀ ਜਗਾ ਛਪਾਇਆ।
ਨਾਲ ਲਹੂ ਦੇ ਰੰਗੀ ਧਰਤੀ, ਬੋਟੀਆਂ ਇਲਾਂ ਖਾਵਨ।
ਵੇਖ ਹੌਂਸਲਾ ਕੰਨਾਂ ਉਤੇ, ਸਾਰੇ ਹਥ ਲਗਾਵਨ।
ਮਾਸ ਟੁਟਾ ਤੇ ਹਡ ਪਿੰਜਰ ਦੇ, ਬਾਕੀ ਰਹਿ ਗਏ ਸਾਰੇ।
ਬੈਠਾ ਏਦਾਂ ਬੀਰ ਬਹਾਦਰ, ਜੀਕੁਨ ਨੀਂਗਰ ਖਾਰੇ।
ਫਰਕਣ ਬੁਲ ਤੇ ਧੰਨ ਵਾਹਿਗੁਰੂ, ਵਾਜਾ ਮੁਖ ਤੋਂ ਆਵੇ।
ਆਖੇ ਸ਼ਾਹ ਕਾਜ਼ੀ ਨੂੰ ਜਾਨੋਂ, ਮਾਰਿਆ ਕੀਕੁਣ ਜਾਵੇ।
ਰਿਹਾ ਜੀਊਂਦਾ ਜੇਕਰ ਕਾਫਰ, ਫਿਰ ਤਗੜਾ ਹੋ ਜਾਵੇ।
ਬਦਲੇ ਵਾਲੀ ਅਗ ਦੁਨੀਆਂ ਤੇ, ਜ਼ੋਰਾਂ ਦੀ ਭੜਕਾਵੇ।
ਕਿਧਰੇ ਸੁਣ ਨਾ ਤਤ ਖਾਲਸਾ, ਇਸਨੂੰ ਆਨ ਛੁਡਾਏ।
ਹਾਲੇ ਫੁਟ ਸਿੰਘਾਂ ਦੀ ਸਾੜੇ, ਸੁਤੇ ਭਾਗ ਜਗਾਏ।

## ਹਾਥੀ ਦੇ ਪੈਰਾਂ ਨਾਲ ਬੰਨਣਾ

ਹਾਥੀ ਇਕ ਮੰਗਾ ਕੇ ਕਾਜ਼ੀ, ਰਜ ਸ਼ਰਾਬ ਪਲਾਈ।
ਦੇਹ ਬੰਦੇ ਦੀ ਸੰਗਲ ਪਾ ਕੇ, ਪੈਰਾਂ ਨਾਲ ਬੰਧਾਈ।
ਸਾਰੇ ਸ਼ਹਿਰ 'ਚ ਫੇਰੋ ਇਸਨੂੰ, ਟੁਟ ਹਡੀਆਂ ਜਾਵਣ।
ਸੁਟ ਬਰੇਤੀ ਵਿਚ ਫਿਰ ਔਣਾ, ਇਲਾਂ ਕੁਤੇ ਖਾਵਣ।

ਤੁਰ ਪਿਆ ਲੈਕੇ ਫੀਲ ਮਹਾਵਤ, ਫੇਰੇ ਵਿਚ ਬਜ਼ਾਰਾਂ।
ਵੇਖਣ ਲਈ ਤਮਾਸ਼ਾ ਪਿਛੇ, ਲਗੇ ਲੋਗ ਹਜ਼ਾਰਾਂ।
ਮਾਰੇ ਚੀਕਾਂ ਟਪੇ ਹਾਥੀ, ਧੂਹ ਧੂਹ ਹਡੀਆਂ ਭੰਨੇ।
ਏਦਾਂਸ਼ਹਿਰ ਦਿਲੀ ਵਿਚ ਫਿਰਦਾ,ਨਿਕਲਗਿਆ ਫਿਰ ਬੰਨੇ।
ਜਮਨਾਂ ਦੇ ਕੰਡੇ ਤੇ ਵਸਦਾ, ਹੈ ਏਹ ਸ਼ਹਿਰ ਸੁਹਾਣਾ।
'ਮਹਾਰਾਜੇ ਦਲੀਪ' ਬਨਾਇਆ, ਵਾਹ ਨਕਸ਼ਾ ਮਨ ਭਾਣਾ।
ਸੁਟ ਪਿੰਜਰਾ ਵਿਚ ਬਰੇਤੀ, ਪਰਤ ਮਹਾਵਤ ਆਇਆ।
ਜਾਣੇ ਰਬ ਬੰਦੇ ਤੇ ਉਥੇ, ਵਰਤੀ ਕੀ ਕੁਝ ਮਾਇਆ।
ਧਰਮ ਨਾ ਛਡਿਆ ਮਹਾਂਬਲੀ ਨੇ, ਲਖਾਂ ਕਸ਼ਟ ਉਠਾਏ।
ਧੋਣੇ ਸਿਖ ਪੰਥ ਦੇ ਸਾਰੇ, ਧੋਕੇ ਜਿਨ੍ਹੇ ਦਿਖਾਏ।

---

## ਇਕ ਸਿਖ ਬੱਚੇ ਦੀ ਬਹਾਦਰੀ

ਇਕ ਰੋਜ਼ ਇਕ ਬੁਢੜੀ ਮਾਈ,
ਫ਼ਰਖ਼ਸੀਅਰ ਅਗੇ ਕੁਰਲਾਈ।
ਦੇਵੇ ਰਬ ਤੈਨੂੰ ਇਕ ਬਾਲ,
ਨਿਆਉਂ ਕਰੀਂ ਮੈਂ ਰੰਡੀ ਨਾਲ।
ਫੌਜ ਤੇਰੀ ਜੋ ਕੈਦੀ ਪਕੜੇ,
ਵਿਚ ਬੇੜੀਆਂ ਕੜੀਆਂ ਜਕੜੇ।
ਵਿਚ ਉਹਨਾਂ ਪੁਤ ਮੇਰਾ ਆਇਆ,
ਨਵਾਂ ਵਿਆਹ ਹੈ ਉਸ ਕਰਾਇਆ।
ਨਾ ਉਹ ਸਿਖ ਨਾਂ ਸਿਖ ਦਾ ਭਾਈ,
ਫੌਜ ਭੁਲੇਖੇ ਵਿਚ ਲੈ ਆਈ।
ਛਡ ਉਸਨੂੰ ਨਾ ਜਾਨੋਂ ਮਾਰੀਂ,
ਮੇਰੇ ਤੇ ਨਾਂ ਕਹਿਰ ਗੁਜ਼ਾਰੀਂ।
ਉਹੋ ਸਬਰ ਆਸ ਏ ਮੇਰੀ,
ਝੁਲੀ ਮੇਰੇ ਸੀਸ ਹਨੇਰੀ।
ਮੇਰੀ ਦੁਨੀਆਂ ਹੋਈ ਹਨੇਰੀ,
ਬਖਸ਼ ਕਰਾਂ ਮੈਂ ਮਿੰਨਤ ਤੇਰੀ।
ਰਹਿਮ ਫ਼ਰਖ਼ਸੀਅਰ ਨੂੰ ਆਇਆ,

ਲੜਕਾ ਆਪਣੇ ਕੋਲ ਮੰਗਾਇਆ।
ਜਾ ਕਾਕਾ ਮੈਂ ਛਡਾਂ ਤੈਨੂੰ,
ਤੂੰ ਨਹੀਂ ਸਿਖ ਮਾਂ ਕਹੇ ਤੇਰੀ ਮੈਨੂੰ।
ਇਉਂ ਗਭਰੂ ਨੇ ਦਿਤਾ ਉਤਰ,
ਮੈਂ ਹਾਂ ਸਿਖ, ਸਿਖ ਦਾ ਪੁਤਰ।
ਵੇਖ ਕੜਾ ਐਹ ਸਿਰ ਤੇ ਕੇਸ,
ਗੁਰੂ ਮੇਰਾ ਹੈ ਸ੍ਰੀ ਦਸਮੇਸ।
ਮਾਈ ਬੋਲੇ ਝੂਠ ਜ਼ਬਾਨੋਂ,
ਹੋ ਬੇਮੁਖ ਕਿਉਂ ਮਰਾਂ ਜਹਾਨੋਂ।
ਖੰਡੇ ਦੀ ਮੈਂ ਪੌਹਲ ਏ ਪੀਤੀ,
ਪੰਜ ਕਕਾਰ ਦੀ ਧਾਰਨ ਕੀਤੀ।
ਭੁਲੀਂ ਵੇਖ ਨਾ ਮੈਨੂੰ ਬਚਾ,
ਮੈਂ ਹਾਂ ਸਿਖ ਗੁਰੂ ਦਾ ਬਚਾ।
ਮੈਂ ਨਹੀਂ ਕਰਨੀ ਜਾਨ ਪਿਆਰੀ,
ਕਰਾਂ ਫਰੇਬ ਨਾਂ ਵਾਂਗ ਮਦਾਰੀ।
ਛੇਤੀ ਕਰੋ ਨਾਂ ਲਾਵੋ ਦੇਰ,
ਸਾਥੀਆਂ ਨਾਲ ਰਲਾਵੋ ਫੇਰ।
ਖੁੰਝ ਨਾ ਜਾਵਾਂ ਕਿਧਰੇ ਕੱਲਾ,
ਕਰੋ ਕੀਮੀਆਂ ਨਾਲ ਤਸੱਲਾ।
ਡੈਣ ਹੈ ਏਹ, ਨਹੀਂ ਮੇਰੀ ਮਾਈ,
ਮੇਰਾ ਧਰਮ ਜੋ ਖਾਵਣ ਆਈ।
ਛੇਤੀ ਮੇਰਾ ਸੀਸ ਉਡਾਉ,
ਕਲਗੀਧਰ ਦੇ ਪਾਸ ਪੁਚਾਉ।

# ਕਤਲ ਕਰ ਦੇਣਾ

ਸੁਣਕੇ ਗਲ ਬਚੇ ਦੀ ਸਾਰੀ,
ਭਖ ਗਿਆ ਸ਼ਾਹ ਵਾਂਗ ਅੰਗਾਰੀ !
ਕੰਨਾਂ ਉਤੇ ਹਥ ਲਗਾਵੇ,
ਮੌਤ ਵੇਖ, ਸਿਖ ਖੁਸ਼ੀ ਮਨਾਵੇ ।
ਹੇ ਅਲਾ ! ਮੈਨੂੰ ਸਮਝ ਨਾ ਆਈ,
ਸਿਖ ਨੂੰ ਕੇਹੜੀ ਮਿਟੀ ਲਾਈ ।
ਪੀਰ ਪੈਗ਼ੰਬਰ ਬਲੀ ਹਜ਼ਾਰਾਂ,
ਮੌਤ ਅਗੇ ਸੁਟਣ ਤਲਵਾਰਾਂ ।
ਪਰ ਸਿਖ ਵੇਖ ਕੇ ਭੁੰਬਰ ਪਾਵੇ,
ਚੜ੍ਹ ਸੂਲੀ ਤੇ ਢੋਲੇ ਗਾਵੇ ।
ਸਦ ਜਲਾਦਾਂ ਤਾਈਂ ਕਹਿੰਦਾ,
ਸਿਖ ਅਨਮੋੜ ਨ ਮੋੜਿਆਂ ਰਹਿੰਦਾ ।
ਹੁਣੇ ਕਤਲਗਾਹ ਵਿਚ ਲਿਜਾਉ,
ਇਸ ਦਾ ਧੜ ਤੋਂ ਸੀਸ ਉਡਾਉ ।
ਉਸੇ ਘੜੀ ਜਲਾਦਾਂ ਫੜਿਆ,
ਵਿਚ ਕਤਲਗਾਹ ਸਿਖ ਨੂੰ ਖੜਿਆ ।
ਤੇਗ਼ ਦਾ ਇਕੋ ਵਾਰ ਚਲਾਕੇ,
ਧਰਤੀ ਤੇ ਸੁਟਿਆ ਝਟਕਾਕੇ ।
ਗਿਆ ਸਚਖੰਡ ਨੂੰ ਸਿਖ ਪਰਵਾਨਾ,
ਖਿੜੇ ਮਥੇ ਮੰਨ ਰਬ ਦਾ ਭਾਣਾ ।
'ਅਨੰਦ' ਜੋੜ ਹਥ ਜ ਦੀ ਵਾਰੀ,
'ਵਾਹਿਗੁਰੂ ਦੀ ਫਤਹਿ' ਉਚਾਰੀ ।

# ਸ਼ਹੀਦੀ ਵਡੇ ਸਾਹਿਬਜ਼ਾਦੇ

ਛਡ 'ਅਨੰਦ ਪੁਰ' ਦਾ ਕਿਲ੍ਹਾ ਦਸਮੇਸ਼ ਪਿਆਰੇ।
ਵਲ ਮਾਲਵੇ ਦੇ ਤੁਰੇ, ਲੈ ਸਾਥੀ ਸਾਰੇ।
ਸਭ ਤੋਂ ਅਗ ਤੋਰਿਆ, ਮਹਿਲਾਂ ਦ ਤਾਈਂ।
ਪਿਛੋਂ ਅਰਦਾਸਾ ਸੋਧਕੇ, ਫਿਰ ਚਲੇ ਸਾਈਂ।
ਛਡ ਕਿਲ੍ਹਾ ਮੈਦਾਨ ਵਿਚ, ਜਾਂ ਫੌਜਾਂ ਆਈਆਂ।
ਵੈਰੀ ਕਸਮਾਂ ਤੋੜਕੇ, ਕਰ ਦੇਣ ਚੜ੍ਹਾਈਆਂ।
ਫੜ ਲੌ ਜੀਉਂਦਾ ਗੁਰੂ ਨੂੰ ਇਹ ਮਾਰਨ ਨਾਹਰੇ।
ਪੈ ਗਏ ਚਾਰ ਚੁਫੇਰਿਓਂ; ਟੁਟਕੇ ਹਤਿਆਰੇ।
ਧਰੀਆਂ ਸਿੰਘਾਂ ਸਿਦਕੀਆਂ, ਤਲੀਆਂ ਤੇ ਜਾਨਾਂ।
ਬਿਜਲੀ ਵਾਂਗਰ ਕੜਕਦੇ, ਧੂਹ ਕੇ ਕਿਰਪਾਨਾਂ।
ਚਲਨ ਲਗੀ ਕਾੜ ਕਾੜ, ਰਣ ਅੰਦਰ ਗੋਲੀ।
ਲਗੇ ਵਿਚ ਮੈਦਾਨ ਦੇ, ਸਿੰਘ ਖੇਡਨ ਹੋਲੀ।
ਹਥ ਪਸਾਰੇ ਦਿਸਦੇ; ਨਾ ਵਿਚ ਅੰਨ੍ਹੇਰੇ।
ਸਰਸਾ ਦੇ ਵਲ ਨਿਕਲੇ, ਸਿੰਘ ਤੋੜ ਕੇ ਘੇਰੇ।

ਟੋਟੇ ਹੋ ਮੈਦਾਨ ਵਿਚ, ਗਏ ਲੇਟ ਹਜ਼ਾਰਾਂ।
ਖਹਿਕੇ ਦੋਹਾਂ ਮਾਰੀਆਂ, ਰਣ ਵਿਚ ਤਲਵਾਰਾਂ।
ਘਾਣ ਲਹੂ ਤੇ ਮਿਝ ਦੇ, ਵਹਿੰਦੇ ਜਿਉਂ ਪਾਣੀ।

ਖੇਰੂੰ ਖੇਰੂੰ ਹੋ ਗਈ, ਦਸਮੇਸ਼ ਦੀ ਤਾਣੀ।
ਪੋਹ ਮਹੀਨਾ ਵਸਦਾ, ਕਕਰ ਹਤਿਆਰੀ।
ਬਦਲ ਪੈਂਦਾ ਨਦੀ ਵਿਚ, ਹੜ੍ਹ ਆਇਆ ਭਾਰੀ।
ਮਹਿਲ ਲੰਘਾਏ ਪਾਰ, ਗੁਰਾਂ ਦੇ ਤੁਲੇ ਬਣਾਕੇ।
ਲੀੜੇ ਹੋਏ ਗੋਤ ਭਿਜ, ਪਈ ਵਿਪਤਾ ਆਕੇ।
ਅਗੇ ਪਿਛੇ ਹੋ ਗਿਆ, ਇਉਂ ਟਬਰ ਸਾਰਾ।
ਵਰਤੀ ਭਾਵੀ ਆਣਕੇ, ਕੀਹ ਚਲੇ ਚਾਰਾ।
ਮਾਤਾ ਸੁੰਦਰੀ ਮਨੀ ਸਿੰਘ, ਕੁਝ ਹੋਰ ਪਿਆਰੇ।
ਦਿਲੀ ਦੇ ਵਲ ਨਿਕਲ ਗਏ, ਖਾ ਧੋਖੇ ਭਾਰੇ।
ਫਨੀਅਰ ਵਾਂਗੂ ਸ਼ੂਕਦੀ, ਸਰਸਾ ..ਟਵਾਣੀ।
ਖਾ ਖਾ ਕੇ ਵਲ ਚਲਦਾ, ਠਿਲਾਂ ਦਾ ਪਾਣੀ।

## ਗੁਰੂ ਜੀ ਨੇ ਪਾਰ ਹੋਣਾ

ਦੁਵੱਯਾ ਛੰਦ—

ਹੋ ਮੈਦਾਨੋਂ ਵੇਹਲੇ ਸਤਿਗੁਰ, ਜਦ ਸਰਸਾ ਤੇ ਆਏ।
ਗੋਲੀ ਵਾਂਗਣ ਵਗਦਾ ਪਾਣੀ, ਕੋਹਾਂ ਵਿਚ ਦਿਸਾਏ।
ਠੇਹਲ ਦਿਤੇ ਸਰਸਾ ਵਿਚ ਘੋੜੇ, ਸਭ ਨੇ ਕਰ ਅਰਦਾਸਾ
ਆਸ ਗੁਰੂ ਚਰਨਾਂ ਦੀ ਦਿਲ ਨੂੰ, ਖੌਫ ਨਾ ਖਾਂਦੇ ਮਾਸਾ
ਕੁਝ ਬਹਾਦਰ ਰਣ ਵਿਚ ਲੇਟੇ, ਵਾਹ ਵਾਹ ਕੇ ਤਲਵਾਰਾਂ
ਕੁਝ ਸਰਸਾ ਦੀ ਭੇਟਾ ਹੋ ਗਏ, ਹੋਣਹਾਰ ਦੀਆਂ ਕਾਰਾਂ।
ਚਾਲੀ ਸਿੰਘ ਦੋ ਸਾਹਿਬਜ਼ਾਦੇ, ਨਾਲ ਗੁਰਾਂ ਦੇ ਸਾਰੇ।

ਨਘੇ ਬਚਕੇ ਪਾਰ ਨਦੀ ਤੋਂ, ਅਨਜਲ ਦੇ ਵਰਤਾਰੇ।
ਅਗੇ ਪਾਣੀ ਤੇ ਅਗ ਪਿਛੇ, ਵੇਖੋ ਸਮਾਂ ਭਿਆਨਕ।
ਵਿਚ ਸਰਸਾ ਦੇ ਹੜ੍ਹ ਪਹਾੜੋਂ, ਪੈ ਗਿਆ ਟੁਟ ਅਚਾਨਕ।
ਪਿਛੇ ਢੋਲ ਹੈਦਰੀ ਵਜਦੇ, ਫੜ ਲੌ ਫੜ ਲੌ ਕਹਿੰਦੇ।
ਪਾਲਾ, ਕਕਰ, ਦੁਖ ਹਜ਼ਾਰਾਂ, ਸ਼ੁਕਰ ਸ਼ੁਕਰ ਕਰ ਸਹਿੰਦੇ।
ਵਿਚ ਚਮਕੌਰ ਗੁਰਾਂ ਨੇ ਜਾਕੇ, ਘੋੜੇ ਨੂੰ ਅਟਕਾਇਆ।
ਕਚੀ ਜਹੀ ਹਵੇਲੀ ਅੰਦਰ, ਡੇਰਾ ਆਣ ਲਗਾਇਆ।
ਅਗ ਬਾਲਕੇ ਸੇਕੀ ਸਭ ਨੇ; ਲੀੜੇ ਫੇਰ ਸੁਕਾਏ।
ਸਿਖ ਪੰਥ ਲਈ ਬਾਜਾਂ ਵਾਲੇ, ਹਾਰ ਦੁਖਾਂ ਗਲ ਪਾਏ।
ਬੇੜੀਆਂ ਉਤੇ ਪਿਛੋਂ ਵੈਰੀ, ਲਸ਼ਕਰ ਕੁਲ ਲੰਘਾਕੇ।
ਆ ਚਮਕੌਰ ਨੂੰ ਘੇਰਾ ਪਾਇਆ, ਓਵੇਂ ਖੁਰਾ ਦਬਾਕੇ।
ਬੰਨੇ ਬੈਠੇ ਲਖਾਂ ਵੈਰੀ, ਅੰਦਰ ਸਾਰੇ ਚਾਲੀ।
ਛਡਣ ਸ਼ੂਕਦੇ ਸਪ ਗੜੀ ਚੋਂ, ਖਾਲਸਿਆਂ ਦੇ ਵਾਲੀ।
ਮਰ ਗਏ ਪਾਲੇ ਕਕਰ ਅੰਦਰ, ਘੋੜੇ ਭੁਖੇ ਭਾਣੇ।
ਧੂਹ ਰੁਖਾਂ ਦੇ ਪਤਰ ਖਾਂਦੇ, ਚਬਣ ਕਚੇ ਦਾਣੇ।
ਕੱਲਾ ਕੱਲਾ ਸਿੰਘ ਗੜੀ ਚੋਂ, ਨਿਕਲ ਬੰਨੇ ਆਵੇ।
ਸਵਾ ਲਖ ਨੂੰ ਜਿਤਣ ਵਾਲੀ, ਸਿਰੇ ਸਕੀਮ ਚੜ੍ਹਾਵੇ।
ਬਚ ਬਚ ਕੇ ਜਰਵਾਣੇ ਲੜਦੇ, ਖੌਫ ਦਿਲਾਂ ਨੂੰ ਮਾਰੇ।
ਲਾ ਪਹਿਰੇ ਕਰ ਨਾਕਾ ਬੰਦੀ, ਬੈਠੇ ਜ਼ਾਲਮ ਸਾਰੇ।
ਮਾਰਨ ਤੀਰ ਗੜੀ ਚੋਂ ਸਤਿਗੁਰ, ਚਿਲੇ ਜਦੋਂ ਚੜ੍ਹਾਕੇ।
ਮਾਰ ਚੋਣਵੇਂ ਦੁਸ਼ਟਾਂ ਤਾਈਂ, ਠੰਡੇ ਹੋਵਣ ਜਾਕੇ।
ਮਾਰਨ ਅਗਨ ਬਾਣ ਜਿਸ ਵੇਲੇ, ਅਗ ਸਰੀਰੀਂ ਲਗੇ।
ਘਾਣ ਲਹੂ ਤੇ ਮਿੱਝਾਂ ਵਾਲੇ, ਆ ਰਣ ਅੰਦਰ ਵਗੇ।

ਹਟਕੇ ਪਿਛੇ ਬੈਠੇ ਵੈਰੀ, ਕਰਕੇ ਬੰਦ ਲੜਾਈ।
ਭੁਖੇ ਮਾਰ ਜੀਂਵਦੇ ਫੜੀਏ, ਦਿਲ ਅੰਦਰ ਠਹਿਰਾਈ।
ਏਦਾਂ ਰਹੀ ਲੜਾਈ ਹੁੰਦੀ, ਰਣ ਵਿਚ ਕਈ ਦਿਹਾੜੇ।
ਰਸਦਾਂ ਲੁਟ ਸਿੰਘ ਲੈ ਜਾਂਦੇ, ਮਾਰਨ ਰਾਤੀਂ ਧਾੜੇ।
ਲਖਾਂ ਸਿੰਘ ਹਵੇਲੀ ਅੰਦਰ, ਤੁਰਕਾਂ ਤਾਈਂ ਜਾਪਨ।
ਭਾਂਤੋ ਭਾਂਤ ਵਿਉਂਤਾਂ ਨਵੀਆਂ, ਰੋਜ਼ ਦਿਲਾਂ ਵਿਚ ਥਾਪਨ।
ਕਲਗੀਧਰ ਨੂੰ ਘੇਰੇ ਅੰਦਰ, ਲੇਕੇ ਖੁਸ਼ੀ ਮੁਕਾਵਨ।
ਪਕੜ ਮੁਕਾਈਏ ਕਲਗੀਧਰ ਨੂੰ, ਸਿਖ ਆਪੇ ਮੁਕ ਜਾਵਨ।
ਨਿਤ ਦਾ ਗਲੋਂ ਪੁਆੜਾ ਲਥੇ ਖਤਮ ਬਗਾਵਤ ਹੋਵੇ।
ਸਿੰਘਾਂ ਹਥੋਂ ਸ਼ਰ੍ਹਾ ਮੁਹੰਮਦੀ, ਰੋਜ਼ ਨਾਂ ਏਦਾਂ ਰੋਵੇ।
ਤਾਜ਼ਾ ਰਸਦਾਂ ਕੁਮਕਾਂ ਪਿਛੋਂ, ਰੋਜ਼ ਦਿਹਾੜੀ ਆਵਨ।
ਕੱਲਾ ਕੱਲਾ ਦੁੰਬਾ ਕੋਹਕੇ, ਕੱਲਾ ਕੱਲਾ ਖਾਵਣ।
ਏਧਰ ਵਿਚ ਗੜੀ ਦੇ ਸਤਿਗੁਰ, ਬੈਠੇ ਭੁਖੇ ਪਿਆਸੇ।
ਇਕ ਸ੍ਰੀ ਅਕਾਲ ਪੁਰਖ ਦੇ, ਮਨ ਅੰਦਰ ਭਰਵਾਸੇ।

## ਲੜਾਈ ਸ਼ੁਰੂ

ਨਾਕਾ ਬੰਦੀ ਤੋਂ ਅੰਤ ਨਿਰਾਸ ਹੋਕੇ,
ਐਲੀ ਅਕਬਰ ਦੇ ਨਾਹਰੇ ਮਾਰ ਪੈ ਗਏ।
ਜੈ ਦੇਵੀ ਦੀ ਬੋਲ ਪਹਾੜੀਏ ਭੀ,
ਉਤੇ ਗੜੀ ਦੇ ਸੂਤ ਤਲਵਾਰ ਪੈ ਗਏ।
ਲਾ ਕੇ ਪੌੜੀਆਂ ਕੰਧਾਂ ਨੂੰ ਵੜੋ ਅੰਦਰ,

ਇੰਝ ਆਖ ਕੇ ਟੁਟ ਇਕਸਾਰ ਪੈ ਗਏ ।
ਮਾਰੂ ਢੋਲ ਵਜੇ ਰਣ ਮੁਗ਼ਲ ਗੱਜੇ,
ਦਿਲੀਂ ਫਤਹਿ ਦੀ ਰਖ ਵਿਚਾਰ ਪੈ ਗਏ ।
ਜੇ ਜੀਂਵਦੇ ਸਭ ਨੂੰ ਪਕੜ ਲਈਏ,
ਕੜੀਆਂ ਬੇੜੀਆਂ ਜਕੜ ਕੇ ਮਾਰ ਲਈਏ ।
ਕਾਫਰ ਦਿਲੀ ਪੁਚਾਏ ਕੇ ਬਰਕਤ ਸਿੰਘਾ,
ਸਿਰੋਪਾਉ ਸ਼ਾਹ ਤੋਂ ਖੁਸ਼ੀ ਧਾਰ ਲਈਏ ।

## ਗੁਰੂ ਜੀ ਦਾ ਜਵਾਬ

ਵੈਰੀ ਦਲ ਆਏ ਜਦੋਂ ਮਾਰ ਹਲੇ,
ਵਾਛੜ ਜ਼ਹਿਰੀ ਤੀਰਾਂ ਦੀ ਵਸਾਈ ਅਗੋਂ ।
ਅਣ ਨ ਬਾਨ ਚਲਾ ਦਸਮੇਸ਼ ਜੀ ਨੇ,
ਫੜ ਕੇ ਅੱਗ ਸਰੀਰਾਂ ਨੂੰ ਲਾਈ ਅਗੋਂ ।
ਨੇੜੇ ਕੰਧਾਂ ਦੇ ਇਕ ਨਾ ਔਣ ਦਿਤਾ,
ਬੂਥੀ ਸਭ ਦੀ ਪਿਛਾਂ ਭੁਵਾਈ ਅਗੋਂ ।
ਹਥ ਰਖ ਕੰਨਾਂ ਉਤੇ ਪਿਛਾਂਹ ਭਜੇ,
ਮੌਤ ਮੂੰਹ ਅੱਡ ਕੇ ਖਾਵਣ ਆਈ ਅਗੋਂ ।
ਉਕਿਆ ਤੀਰ ਨਿਸ਼ਾਨੇ ਤੋਂ ਇਕ ਵੀ ਨਾ,
ਯਾਰਾਂ ਯਾਰਾਂ ਨੂੰ ਚੀਰ ਕੇ ਲੰਘ ਗਿਆ ।
ਪਾਣੀ ਮੰਗਿਆ ਨਾ ਉਹਨੇ ਬਰਕਤ ਸਿੰਘਾ,
ਸੱਪ ਉਡਣਾ ਜਿਨ੍ਹਾਂ ਨੂੰ ਡੰਗ ਗਿਆ ।

## ਗੁਰੂ ਜੀ ਨੇ ਜਥੇ ਭੇਜਣੇ

ਵੈਰੀ ਦਲ ਜਦੋਂ ਖੜੇ ਹਟ ਪਿਛੇ,
ਚੌਦਾਂ ਸਿੰਘ ਗੁਰਾਂ ਲਾ ਹਥਿਆਰ ਘਲੇ।
ਬੂਹਾ ਖੋਹਲਕੇ ਗੜ੍ਹੀ ਦਾ ਬਾਹਰ ਨਿਕਲੇ,
ਨਾਲ ਗੁਰਾਂ ਦੇ ਦਿਲੀ ਸਤਿਕਾਰ ਚਲੇ।
ਬਧੇ ਕਫ਼ਨ ਬਹਾਦਰਾਂ ਸੀਸ ਉਤੇ,
ਅਗੇ ਦਲ ਜਿਨ੍ਹਾਂ ਕੇਈ ਵਾਰ ਠਲੇ।
ਡਾਰਾਂ ਕੂੰਜਾਂ ਦੀਆਂ ਬੰਨੇ ਬੈਠੀਆਂ ਸੀ,
ਬਾਜ ਗੜ੍ਹੀ ਵਿਚੋਂ ਹੋ ਉਡਾਰ ਚਲੇ।
ਬਣ ਬਿਜਲੀਆਂ ਕੁਲ ਜਵਾਨ ਕੜਕੇ,
ਮਾਰੋ, ਫੜੋ ਦੀ ਹਾਲ ਪੁਕਾਰ ਹੋਈ।
ਪੈ ਗਏ ਚੌਦਾਂ ਤੇ ਕਈ ਹਜ਼ਾਰ ਟੁਟ ਕੇ,
ਪੱਕੀ ਫਸਲ ਤੇ ਗੜੇ ਦੀ ਮਾਰ ਹੋਈ।

## ਸਿੰਘਾਂ ਨੇ ਸ਼ਹੀਦ ਹੋਣਾ

ਚਲੀ ਗਜ਼ਬ ਦੀ ਖਹਿ ਤਲਵਾਰ ਚੰਗੀ,
ਜੋਧੇ ਰਣ ਅੰਦਰ ਬੇਸ਼ੁਮਾਰ ਡਿਗੇ।
ਤੇਗਾਂ ਟੁਟੀਆਂ ਢਾਲਾਂ ਤੇ ਵਜ ਵਜ ਕੇ,
ਪੁਤ ਮਾਵਾਂ ਦੇ ਕੱਢ ਕੇ ਖਾਰ ਡਿਗੇ।

ਜੀਂਦੇ ਜੀ ਨਾ ਇਕ ਵੀ ਹਥ ਆਇਆ,
ਟੋਟੇ ਹੋ ਅਣਖੀ ਸਰਦਾਰ ਡਿਗੇ।
ਸਿਖ ਪੰਥ ਦਾ ਮਹਿਲ ਕਰ ਗਏ ਉੱਚਾ,
ਟੱਕਰ ਖਾ ਕੇ ਜ਼ੁਲਮ ਦੀਵਾਰ ਡਿਗੇ।
ਚੌਣੇ ਮਾਰ ਕੇ ਹੋਏ ਸ਼ਹੀਦ ਚੌਦਾਂ,
ਤਕ ਗੁਰੂ ਸ਼ਾਬਾਸ਼ ਸ਼ਾਬਾਸ਼ ਕਹਿੰਦੇ।
ਉਥੇ ਹੋਣਗੇ ਲਖਾਂ ਸਿਰਲੱਥ ਪੈਦਾ,
ਜਿਥੇ ਡਿਗੂ ਇਕ ਸਿੰਘ ਦੀ ਲਾਸ਼ ਕਹਿੰਦੇ।

## ਸਾਹਿਬ ਅਜੀਤ ਸਿੰਘ

ਜਦੋਂ ਸੂਰਮੇ ਹੋ ਸ਼ਹੀਦ ਡਿਗੇ,
ਹਥ ਜੋੜ ਅਜੀਤ ਸਿੰਘ ਕਹਿਣ ਲੱਗਾ।
ਦੇਵੋ ਬਲ ਮੈਨੂੰ ਟੱਲਾਂ ਦਲ ਨੂੰ ਮੈਂ,
ਮੈਂ ਹੁਣ ਪਿਛਾਂ ਨਹੀਂ ਪਿਤਾ ਜੀ ਰਹਿਣ ਲੱਗਾ।
ਰਖੋ ਆਪਣੇ ਪੁਤਰ ਬਚਾ ਅਜ ਜੇ,
ਭਾਰ ਤੁਸਾਂ ਦੇ ਸਿਰੋਂ ਨਹੀਂ ਲਹਿਣ ਲੱਗਾ।
ਨਚੇ ਬੀਰਤਾ ਮੇਰਿਆਂ ਡੌਲਿਆਂ ਵਿਚ,
ਸਾੜ ਅੱਖੀਆਂ ਦੇ ਵਿਚੋਂ ਵਹਿਣ ਲੱਗਾ।
ਜੇਹੜਾ ਪੰਥ ਦਾ ਮਹਿਲ ਬਣਾ ਰਹੇ ਓ,
ਕਦੇ ਮੈਂ ਭੀ ਇਕ ਦੋ ਲਾ ਜਾਵਾਂ।
ਲਗੇ ਦਾਗ਼ ਗੁਲਾਮੀ ਦੇ ਦੇਸ਼ ਨੂੰ ਜੋ,
ਧੋ ਕੇ ਖੂਨ ਦੇ ਨਾਲ ਮਿਟਾ ਜਾਵਾਂ।

## ਜਵਾਬ ਦਸਮੇਸ਼ ਪਿਤਾ

ਲਖ ਵਾਰ ਹੈ ਖੁਸ਼ੀ ਬਲਿਹਾਰ ਬੱਚਾ,
ਮੇਰੀ ਆਗਿਆ ਵਿਚ ਮੈਦਾਨ ਜਾਓ।
ਨਾਮ ਪੰਥ ਤੇ ਦੇਸ਼ ਦਾ ਕਰੋ ਉੱਚਾ,
ਪਾਵੋ ਵਿਚ ਸ਼ਹੀਦਾਂ ਸਨਮਾਨ ਜਾਓ।
ਕਰੋ ਜੰਗ ਐਸਾ ਚੜ੍ਹੇ ਰੰਗ ਐਸਾ,
ਟਿਡੀ ਦਲ ਤਾਈਂ ਕਰ ਹੈਰਾਨ ਜਾਓ।
ਜੀਂਦੇ ਜੀ ਨਾ ਵੈਰੀਆਂ ਹਥ ਔਣਾ,
ਹਸ ਧਰਮ ਤੋਂ ਹੋ ਕੁਰਬਾਨ ਜਾਓ।
ਬਾਬੇ ਤੇਗ਼ ਬਹਾਦਰ ਦੀ ਗੋਦ ਅੰਦਰ,
ਬੈਠੋ ਮੌਤ ਲਾੜ੍ਹੀ ਪਰਨਾ ਕੇ ਤੇ।
ਸੇਹਰੇ ਸਿਦਕ ਦੇ ਮਥੇ ਤੇ ਲਾ ਦਿਆਂ ਮੈਂ,
ਚੜ੍ਹੋ ਅਣਖ ਦੀ ਜੰਞ ਸਜਾ ਕੇ ਤੇ।

## ਮੈਦਾਨ ਵਿਚ

ਕੰਡ ਉਤੇ ਦਸਮੇਸ਼ ਨੇ, ਦਿਤਾ ਫੇਰ ਪਿਆਰ।
ਸੇਹਰਾ ਬੱਧਾ ਸਿਦਕ ਦਾ, ਲਾ ਪੰਜੇ ਹਥਿਆਰ।
ਬਾਹਰ ਗੜ੍ਹੀ ਚੋਂ ਨਿਕਲਿਆ, ਲੈ ਕੁਝ ਸਾਥੀ ਨਾਲ।
ਬੱਦਲ ਵਾਂਗੂ ਗੱਜ ਕੇ, ਟੁਟ ਪਿਆ ਤਤਕਾਲ।
ਮਚੀ ਵਿਚ ਮੈਦਾਨ ਦੇ, ਪਲ ਵਿਚ ਮਾਰੋ ਮਾਰ।

ਮਾਨੋ ਪਕੇ ਖੇਤ ਵਿਚ, ਵਾਢਾ ਪਾਏ ਸਥਾਰ।
ਵਗੇ ਵਿਚ ਮੈਦਾਨ ਦੇ, ਲਹੂਆਂ ਦੇ ਦਰਿਆ।
ਮੁਰਦੇ ਮਛਾਂ ਵਾਂਗਰਾਂ, ਰਹੇ ਤਾਰੀਆਂ ਲਾ।
ਢਾਲਾਂ ਉਤੇ ਤੇਗ਼ ਦੇ, ਇਉਂ ਹੋਵਨ ਛਨਕਾਰ।
ਜਿਉਂ ਪਾ ਪੈਰੀਂ ਝਾਂਜਰਾਂ, ਗਿਧਾ ਪਾਵੇ ਨਾਰ।
ਏਦਾਂ ਤੇਗਾਂ ਧੜਾਂ ਤੋਂ, ਰਖਣ ਸੀਸ ਉਤਾਰ।
ਚਕੋਂ ਭਾਂਡਾ ਜਿਸ ਤਰ੍ਹਾਂ, ਲਾਹ ਰਖੇ ਘੁਮਿਆਰ।
ਟੁਟ ਪਏ ਇਉਂ ਦਲਾਂ ਤੇ, ਸ਼ੇਰ ਸਮਝ ਕੇ ਖਾਜ।
ਜਿਉਂ ਤਿਤਰਾਂ ਦੀ ਡਾਰ ਤੇ, ਪੈਣ ਅਚਿੰਤੇ ਬਾਜ।
ਅਖਾਂ ਵਿਚੋਂ ਵਸਦੇ, ਅਗ ਦੇ ਅੰਗਿਆਰ।
ਲਗੀ ਬੇਲੇ ਅਗ ਜਿਉਂ, ਟੁਟਕੇ ਇਕੋ ਵਾਰ।
ਕਰਨ ਜਿਧਰ ਮੂੰਹ ਚਿਤਰੇ, ਖਪੇ ਦੇਵਨ ਪਾ।
ਜ਼ਾਤ ਬੁਰੀ ਏ ਸਿੰਘ ਦੀ, ਕਹਿਣ ਕੰਨੀਂ ਹਥ ਲਾ।
ਜੰਗ ਤੇਗ਼ ਦਾ ਸਿੰਘ ਨੂੰ, ਜੋ ਦੇਵੇ ਕਰਤਾਰ।
ਮੌਤ ਵੀ ਵਿਚ ਮੁਕਾਬਲੇ, ਢਹਿਕੇ ਮੰਨੇ ਹਾਰ।
ਇਉਂ ਚਲਨ ਪਿਚਕਾਰੀਆਂ, ਹੋਏ ਲਹੂ ਲੁਹਾਨ।
ਜਿਵੇਂ ਗੁਵਾਲੇ ਗੋਲੀਆਂ, ਖੇਡਣ ਰੰਗ ਉਡਾਨ।
ਏਦਾਂ ਲੇਟੇ ਸੂਰਮੇ, ਦਿਲ ਤੇ ਕਢ ਬੁਖਾਰ।
ਵਿਚ ਬਰੇਤੇ ਨਿਕਲਕੇ, ਸੁਤੇ ਜਿਉਂ ਸੰਸਾਰ।
ਤੇਗਾਂ ਹੋਈਆਂ ਖੁੰਡੀਆਂ, ਢਾਲਾਂ ਉਤੇ ਵੱਜ।
ਉਚੇ ਝੰਡੇ ਦੇਸ਼ ਦੇ, ਕਰ ਗਏ ਡਿਗਦੇ ਅੱਜ।
ਡਿਗੇ ਵਿਚ ਮੈਦਾਨ ਦੇ, ਛਲਨੀ ਹੋਏ ਸਰੀਰ।
ਧੁੰਮਾਂ ਪਾ ਮੈਦਾਨ ਵਿਚ, ਕਰਨ ਅਰਾਮ ਅਖੀਰ।

ਕਹਿੰਦੇ ਤਕ ਦਸਮੇਸ਼ ਜੀ, ਉਚੇ ਮੇਰੇ ਭਾਗ।
ਧੋ ਗਿਆ ਜੋਧਾ ਹਿੰਦ ਦੀ, ਕਾਇਰਤਾ ਦੇ ਦਾਗ।

# ਸਾਹਿਬ ਜੁਝਾਰ ਸਿੰਘ

## ਤਰਜ਼ ਮਿਰਜ਼ਾ

ਹੋ ਟੋਟੇ ਜਦੋਂ ਅਜੀਤ ਸਿੰਘ, ਸੀ ਡਿਗਾ ਵਿਚ ਮੈਦਾਨ
ਪਾ ਪਲਾ ਗਲੇ ਜੁਝਾਰ ਸਿੰਘ, ਇਉਂ ਕਹੇ ਬਾਪੂ ਨੂੰ ਆਨ
ਮੈਨੂੰ ਰਣ ਵਿਚ ਭੇਜੋ ਪਿਤਾ ਜੀ, ਮੈਂ ਮਾਰਾਂ ਮੂਜ਼ੀ ਖਾਨ
ਮੈਂ ਖੂਨ ਵਗਾ ਕੇ ਦੇਸ਼ ਦੇ, ਅਜ ਉਚੇ ਕਰਾਂ ਨਿਸ਼ਾਨ
ਮੈਥੋਂ ਵੀਰ ਪਿਆਰਾ ਵਿਛੜਿਆ, ਮੈਨੂੰ ਹੈ ਇਹ ਦੁਖ ਮਹਾਨ।
ਜਿਦੀ ਤੇਗ਼ ਨੇ ਉਸ ਨੂੰ ਕਟਿਆ, ਮੈਂ ਖਾਵਾਂ ਉਸਦੀ ਜਾਨ।
ਮੇਰੇ ਜੁਸੇ ਵਿਚ ਰਤ ਗੜਕਦੀ ਮੇਰੀ ਕ ਹਲੀ ਪਈ ਕ੍ਰਿਪਾਨ।
ਮੇਰੀ ਤੇਗ਼ ਬਣੇ 'ਲਹੂ ਨਦੀ' ਅਜ, ਮੈਂ ਰੋੜਾਂ ਕੁਲ ਸ਼ੈਤਾਨ।
ਮੈਂ ਦਿਲੀ ਵਿਲੀ ਕਰ ਦਿਆਂ, ਮੇਰੇ ਹਥ ਵੇਖਣ ਪਠਾਨ
ਮੈਂ ਰੰਡੀਆਂ ਕਰਾਂ ਵਾਬਣਾਂ, ਵਿਚ ਸਤਰਾਂ ਦੇ ਕੁਰਲਾਨ।
ਅਜ ਅਖੀਂ ਲੜਦੀ ਧਰਮ ਲਈ, ਲੈ ਤਕ ਆਪਣੀ ਸੰਤਾਨ।
ਭਾਵੇਂ ਸਿਰ ਝਖੜ ਝੁਲਿਆ, ਨਹੀਂ ਡਰਦੀ ਮੇਰੀ ਜਾਨ।
ਮੈਂ ਮਾਰਾਂ ਧੋਖੇਬਾਜ਼ ਉਹ, ਜੋ ਝੂਠੇ ਚੁਕਣ ਕੁਰਾਨ।
ਮੈਨੂੰ 'ਜ਼ੋਰਾਵਰ' ਤੇ 'ਫ਼ਤਹਿ' ਦੇ, ਪਏ ਸਦਮੇ ਕਿਤੇ ਸਤਾਨ।
ਮੈਨੂੰ ਹਥੀਂ ਭੇਜੋ ਜੰਗ ਨੂੰ, ਮੇਰੇ ਤਨ ਵਿਚ ਬਖਸ਼ੋ ਤਾਨ।
ਮੈਂ ਰਣ ਵਿਚ ਫੜਕੇ ਢਾਹਲਵਾਂ, ਅਜ ਹਾਥੀਆਂ ਜਹੇ ਜੁਵਾਨ।

ਮੇਰੇ ਦਿਲ ਵਿਚ ਭਾਂਬੜ ਜੋਸ਼ ਦੇ, ਅਗ ਲੂੰ ਲੂੰ ਨੂੰ ਪਏ ਲਾਨ।
ਮੈਂ ਗੁਸਾ ਠੰਢਾ ਕਰ ਲਵਾਂ, ਅਜ ਲਾਹ ਵੈਰੀ ਦੇ ਘਾਨ।

## ਗੁਰੂ ਜੀ

ਤਦ ਲੈ ਜਫੀ ਵਿਚ ਆਖਦੇ, ਸਤਿਗੁਰ ਸੁਣ ਮੇਰੇ ਲਾਲ।
ਤੂੰ ਕੀਹ ਢੰਗ ਜਾਣੇ ਜੰਗ ਦਾ, ਅਜੇ ਖੇਡਣ ਵਾਲਾ ਬਾਲ।
ਕੰਬ ਜਾਂਦੇ ਆਕੜ ਖਾਨ ਵੀ, ਜਦ ਵੇਖਣ ਸਾਹਵੇਂ ਕਾਲ।
ਵਿਚ ਰਣ ਦੇ ਮੇਰਾ ਨਾਮਣਾ, ਮਤ ਦੇਵੇਂ ਬਚਿਆ ਗਾਲ।
ਚਾ ਮੈਨੂੰ ਹੈ ਕਿ ਆਪ ਦੇ, ਦਿਲ ਅੰਦਰ ਸ਼ੁਭ ਖਿਆਲ।
ਔਹ ਪਰਬਤਾਂ ਜੇਡੇ ਸੂਰਮੇਂ, ਤੇਰੀ ਰੀਸ ਕੀਹ ਉਹਨਾਂ ਨਾਲ।
ਹਨ ਔਖੀਆਂ ਤੇਗ਼ਾਂ ਵਾਹੁਣੀਆਂ, ਫਟ ਲਾਉਣੇ ਬੜੇ ਮੁਹਾਲ।
ਕਿਵੇਂ ਨਾਲ ਪਠਾਣਾਂ ਲੜੇਂਗਾ, ਨਹੀਂ ਸਿਖੀ ਜੰਗ ਦੀ ਚਾਲ।
ਇਕ ਦਿਨ ਵੀ ਪਕੜੀ ਤੇਗ ਨਾ, ਫੜ ਵੇਖੀ ਕਦੇ ਨਾ ਢਾਲ।
ਬਚਾ ਜਾਕੇ ਸਾਹਵੇਂ ਮੌਤ ਦੇ, ਨਹੀਂ ਗਲਣੀ ਤੇਰੀ ਦਾਲ।

## ਸਾਹਿਬ ਜੁਝਾਰ ਸਿੰਘ

ਮੈਨੂੰ ਜੇ ਜਿਤਣ ਦੀ ਜਾਚ ਨਹੀਂ, ਹੈ ਮਰਨਾ ਸਿਖਿਆ।
ਮੈਂ ਸ਼ੇਰ ਬੱਬਰ ਦਾ ਪੁਤ ਹਾਂ, ਨਹੀਂ ਡਰਨਾ ਸਿਖਿਆ।
ਮੈਂ ਅੱਗਾਂ ਦੇ ਦਰਿਆਉ ਤੇ, ਹੈ ਤਰਨਾ ਸਿਖਿਆ।
ਮੈਂ ਪਰਬਤ ਜੇਡੇ ਭਾਰ ਨੂੰ, ਹਸ ਜਰਨਾ ਸਿਖਿਆ।
ਲਾ ਸੇਹਰੇ ਲਾੜੀ ਮੌਤ ਨੂੰ, ਮੈਂ ਵਰਨਾ ਸਿਖਿਆ।

ਮੈਂ ਖੰਡੇ ਪੀਤੇ ਘੋਲਕ, ਜੰਗ ਕਰਨਾ ਸਿਖਿਆ।
ਮੈਂ ਜੀਂਦਾ ਵਧਾਂ ਅਗਾਂਹ ਨੂੰ, ਨਹੀਂ ਹਰਨਾ ਸਿਖਿਆ।
ਮੈਂ ਕਦੇ ਵੀ ਪਾਣੀ ਗ਼ੈਰ ਦਾ, ਨਹੀਂ ਭਰਨਾ ਸਿਖਿਆ।

ਤਥਾ -

ਮੈਂ ਬਿਜਲੀ ਬਣਕੇ ਕੜਕਦਾ, ਜਗ ਥਰ ਥਰ ਕੰਬੇ।
ਮੇਰੀ ਤੇਗ਼ ਛੁੰਬਣੀ ਵਾਂਗਰਾਂ, ਵੈਰੀ ਫੁਟ ਛੁੰਬੇ।
ਮੇਰਾ ਸੀਨਾ ਭਰਿਆ ਜੋਸ਼ ਨਾਲ, ਬਿਜਲੀ ਦੇ ਖੰਬੇ।
ਮੇਰਾ ਖੋਪਰ ਤੋੜ ਨਾ ਸਕਦੇ ਮੋਚੀ ਦੇ ਰੰਬੇ।
ਮੈਂ ਸਾਂਹਵੇਂ ਤਕ ਕੇ ਮੌਤ ਨੂੰ, ਖਿੜਦਾ ਜਿਉਂ ਚੰਬੇ।
ਤੇ ਆਰਾ ਦੁਸ਼ਟ ਜਲਾਦ ਦਾ, ਪਾ ਮੋਢੇ ਹੰਬੇ।
ਮੈਨੂੰ ਨੀਹਾਂ ਦੇ ਵਿਚ ਚਿਣੇ ਕੋਈ, ਬਣਾਂ ਸ਼ਾਨ ਪੰਥ ਦੀ।
ਮੈਨੂੰ ਪਿੰਜੇ ਰੂੰਈਂ ਵਾਂਗ ਕੋਈ, ਬਣਾ ਜਾਨ ਪੰਥ ਦੀ।
ਮੈਂ ਕਰਨੀ ਖਾ ਖਾ ਠੋਕਰਾਂ, ਕਲਿਆਨ ਪੰਥ ਦੀ।
ਚੜ੍ਹ ਸੂਲ਼ੀ ਉਤੇ ਕਰ ਦਿਆਂ, ਉਚੀ ਸ਼ਾਨ ਪੰਥ ਦੀ।

## ਤਿਆਰੀ

ਜਜ਼ਬੇ ਇਉਂ ਜੁਝਾਰ ਦੇ, ਤਕ ਕੇ ਦੀਨ ਦਿਆਲ।
ਹਥੀ ਸ਼ਸਤਰ ਲਾਂਵਦੇ, ਦੇ ਨਿਕੀ ਜਹੀ ਢਾਲ।
ਲਾੜੀ ਮੌਤ ਵਿਅਹੁਣ ਲਈ, ਪੁਤ ਨੂੰ ਕਰਨ ਤਿਆਰ।
ਕਹਿੰਦੇ ਦੇ ਕੇ ਥਾਪੜਾ, ਜਾਹ ਜਾਵਾਂ ਬਲਿਹਾਰ।
ਪਾ ਵੈਰੀ ਨੂੰ ਭਾਜੜਾਂ, ਜਾਕੇ ਵਿਚ ਮੈਦਾਨ।
ਤੇਰੇ ਬਲ ਤੇ ਸਿਦਕ ਦੀ, ਸ਼ੋਭਾ ਕਰੇ ਜਹਾਨ।

ਕੰਡ ਕਰਕੇ ਵਲ ਦਲਾਂ ਦੇ,ਨਾਂ ਨੂੰ ਲਾਈਆਂ ਨਾ ਲਾਜ।
ਨਿਕਲ ਗੜ੍ਹੀ ਚੋਂ ਸਾਥ ਲੈ, ਅੰਗ ਸੰਗ ਮਹਾਰਾਜ।
ਬੂਹਾ ਪਹਿਰੇਦਾਰ ਨੇ, ਵਿਚ ਪਲਾਂ ਦੇ ਖੋਲ।
ਤੁਰੇ ਬਾਹਰ ਜਵਾਨ ਕੁਲ, ਮੂੰਹੋਂ ਜੈਕਾਰਾ ਬੋਲ।
ਚਰਨਾਂ ਉਤੇ ਟੁਟ ਪੈ, ਸ਼ੇਰ ਜਿਵੇਂ ਭਬਕਾਰ।
ਵੈਰੀ ਉਤੇ ਕੜਕਦੇ, ਧੂਹ ਸੂਰੇ ਤਲਵਾਰ।

## ਲੜਾਈ

ਛੰਦ—

ਭੇਡਾਂ ਵਿਚ ਜਿਵੇਂ ਬਘਿਆੜ ਆ ਪਿਆ,
ਏਦਾਂ ਹਲਾ ਮਾਰਕੇ ਜੁਵਾਨ ਜਾ ਪਿਆ।
ਢੋਲਾਂ ਨਾਲ ਗੂੰਜੇ ਤਬਕ ਅਸਮਾਨ ਦੇ,
ਗੱਜਦੇ ਜਵਾਨ ਅੰਦਰ ਮੈਦਾਨ ਦੇ।
ਲਾਂਦਾ ਜਾਵੇ ਪਾਂਵਦਾ ਸਥਾਰ ਇਸਤਰਾਂ।
ਢਾਲਾਂ ਉਤੇ ਵਜੇ ਤਲਵਾਰ ਇਸਤਰਾਂ।
ਅਹਿਰਨਾਂ ਤੇ ਡੰਗੇ ਪੈਂਦੇ ਜਿਉਂ ਵਦਾਨ ਦੇ,
ਗਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਪਰਬਤਾਂ ਸਮਾਨ ਖਲੇ ਤਾਣ ਛਾਤੀਆਂ।
ਹਸ ਹਸ ਮਾਰਨ ਤੇ ਖਾਣ ਕਾਤੀਆਂ।
ਕਿਤੇ ਪੈਰ ਸਿਰ ਕਿਧਰੇ ਜੁਵਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।

ਦਲਾਂ ਵਿਚ ਫਿਰੇ ਸ਼ੇਰ ਦੇ ਸਮਾਨ ਜੀ।
ਤੋਬਾ ਤੋਬਾ ਤੋਬਾ ਬੋਲਦੇ ਪਠਾਣ ਜੀ।
ਹਥ ਕਿਤੇ ਛੋਹਲੇ ਨਿਕੇ ਜਹੇ ਨਦਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਘਟਾਂ ਵਿਚ ਜਿਵੇਂ ਬਿਜਲੀ ਏ ਫਿਰਦੀ,
ਪੋਰ ਵਿਚ ਆਣ ਧੌਣ ਉਤੇ ਕਿਰਦੀ।
ਕਦੂ ਵਾਂਗ ਅੰਗ ਚੀਰਦੀ ਪਟਾਨ ਦੇ।
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਫੜੋ ਫੜੋ ਮਾਰੋ ਮਾਰੋ ਰੌਲਾ ਮਚਿਆ,
ਰਖੀਂ ਏਸ ਆਫਤੋਂ ਰਸੂਲ ਸਚਿਆ।
ਆਈ ਮੌਤ ਅਜ ਅੰਦਰ ਜਹਾਨ ਦੇ,
ਗੱਜਦੇ ਜਵਾਨ ਅੰਦਰ ਮੈਦਾਨ ਦੇ।
ਚੋਣਵੇਂ ਜੁਵਾਨਾਂ ਤਾਈਂ ਚੁਣ ਮਾਰਿਆ,
ਬਾਲ ਦਾ ਸਰੂਪ ਕਾਲ ਨੇ ਹੈ ਧਾਰਿਆ।
ਪਾਈ ਜਾਂਦਾ ਮੋਛੇ ਵਾਂਗ ਤਰਖਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਵੇਖਣ ਨੂੰ ਬਾਲ ਹੈ ਨਜ਼ਰ ਆਂਵਦਾ,
ਵਡੇ ਵਡੇ ਸ਼ੇਰਾਂ ਨੂੰ ਹਰਾਈ ਜਾਂਵਦਾ।
ਹੌਂਸਲੇ ਨਹੀਂ ਪੈਂਦੇ ਕਿਸੇ ਇਨਸਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਫਰਿਸ਼ਤੇ ਹਵੇਲੀ ਚੋਂ ਨਿਕਲ ਆਂਵਦੇ,
ਮੁਗ਼ਲਾਂ ਦੇ ਸੱਥਰ ਵਛਾ ਕੇ ਜਾਂਵਦੇ।
ਮਾਰੀ ਜਾਂਦੇ ਮਲਾਂ ਬਿਨਾ ਹੀ ਸਮਾਨ ਦੇ,

ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਏਹੋ ਜਹੇ ਬਲੀ ਨੂੰ ਨਾ ਜਾਨੋਂ ਮਾਰਨਾ,
ਚਾਹੇ ਪਵੇ ਕਿੰਨਾਂ ਦੁਖੜਾ ਸਹਾਰਨਾ।
ਬਣਨਗੇ 'ਚੰਨ' ਏਹ ਸ਼ਰਾ ਦੀ ਸ਼ਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਅਗੋ ਪਿਛੇ ਸਾਥੀ ਸਤ ਹੋਰ ਨਾਲ ਸੀ,
ਜੰਗ ਵਾਲੇ ਢੰਗ ਅੰਦਰ ਕਮਾਲ ਸੀ।
ਪੈਂਤੜੇ ਬਦਲ ਕੇ ਲੜਨ ਜਾਣਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਜ਼ੋਰ ਲਾ ਅੰਤ ਕੁਲ ਘਬਰਾਂਵਦਾ,
ਪਾਰੇ ਵਾਂਗ ਹਥ ਨਾ ਜੁਵਾਨ ਆਂਵਦਾ।
ਟੋਟੇ ਕਰ ਸੁਟੋ ਇਸ ਤਰਾਂ ਬਿਆਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਲਾਲੋ ਲਾਲ ਵੇਖ ਦਸਮੇਸ਼ ਹੋ ਰਿਹਾ,
ਅਜ ਏ ਅਜ਼ਾਦ ਮੇਰਾ ਦੇਸ਼ ਹੋ ਰਿਹਾ।
ਤੇਜ ਗੁਰੂ ਪੰਥ ਦਾ ਸਮਾਨ ਭਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਅਜ ਮੇਰੇ ਸਿਰੋਂ ਦੂਰ ਭਾਰ ਹੋ ਗਿਆ,
ਸੁਰਖੁਰੂ ਮੈਂ ਵਿਚ ਸੰਸਾਰ ਹੋ ਗਿਆ।
ਉਜਲ ਹੋਏ ਨਾਮ ਮੇਰੀ ਸੰਤਾਨ ਦੇ,
ਗੱਜਦੇ ਨੇ ਸੂਰੇ ਅੰਦਰ ਮੈਦਾਨ ਦੇ।
ਟੋਟੇ ਹੋਕੇ ਧਰਤੀ ਤੇ ਲੇਟੇ ਸ਼ੇਰ ਜੀ,
ਬੋਲੀ ਫਤਹਿ ਵਾਹਿਗੁਰੂ ਦੀ ਜਾਂਦੀ ਵੇਰ ਜੀ।

## ਗੁਰੂ ਜੀ ਪੰਥ ਨੂੰ ਗੱਦੀ ਦੇਂਦੇ ਹਨ

ਏਨੇ ਨੂੰ ਦਿਨ ਲੰਘਿਆ, ਪੈ ਗਈ ਸਿਰ ਤੇ ਰਾਤ ।
ਪੰਜੇ ਸਿੰਘ ਸਤਿਗੁਰਾਂ ਨੂੰ, ਇੰਜ ਸੁਨਾਵਨ ਬਾਤ ।
ਸਤਿਗੁਰ ਸਚੇ ਪਾਤਸ਼ਾਹ, ਪੰਥ ਹੈ ਅਜੇ ਅੰਞਾਣ ।
ਹਾਲੇ ਲੋੜ ਤੁਸਾਡੜੀ, ਭਾਰੀ ਵਿਚ ਜਹਾਨ ।
ਨਿਕਲ ਗੜ੍ਹੀ ਚੋਂ ਗੁਰੂ ਜੀ, ਜਾਵੋ ਤੁਸੀਂ ਪਧਾਰ ।
ਅਸੀਂ ਸ਼ਹੀਦ ਹੋ ਜਾਂਗੇ, ਵਾਹ ਦਿਨ ਨੂੰ ਤਲਵਾਰ ।
ਕਹਿਣ ਗੁਰੂ ਜੀ ਇਸਤਰਾਂ, ਹੋ ਨਹੀਂ ਸਕਦੀ ਕਾਰ ।
ਰਣ ਤਤੇ ਵਿਚ ਛਡ ਕੇ, ਜਾਵਾਂ ਕਿਵੇਂ ਪਧਾਰ ।
ਜੂਝ ਗਏ ਨੇ ਧਰਮ ਹਿਤ, ਜਿਥੇ ਕੁਲ ਮੁਰੀਦ ।
ਮੈਂ ਭੀ ਉਸ ਮੈਦਾਨ ਵਿਚ, ਹੋਵਾਂ ਅਜ ਸ਼ਹੀਦ ।
ਦੁਸ਼ਮਨ ਹਾਸਾ ਕਰਨਗੇ, ਪਿਛੋਂ ਤਾੜੀ ਮਾਰ ।
ਐਸੀ ਨੀਤੀ ਸਿੰਘ ਜੀ, ਮਾੜੀ ਵਿਚ ਸੰਸਾਰ ।
ਫੇਰ ਗੁਰਾਂ ਨੂੰ ਆਖਦੇ, ਪੰਜੇ ਰਲ ਕੇ ਅੰਜ ।
ਸਾਹਿਬ ਬਣਾਏ ਤੁਸਾਂ ਨੇ, ਆਪ ਪਿਆਰੇ ਪੰਜ ।
ਅਗੇ ਕੀਤੀ ਤੁਸਾਂ ਦੇ, ਪਾਸ ਅਸਾਂ ਅਰਦਾਸ ।
ਹੁਕਮ ਤੁਹਾਨੂੰ ਅਸੀਂ ਹੁਣ, ਹਾਂ ਇਉਂ ਦੇਂਦੇ ਖਾਸ ।
ਜਾਵੋ ਨਿਕਲ ਗੜ੍ਹੀ ਚੋਂ; ਏਸੇ ਪਲ ਮਹਾਰਾਜ ।
ਸਿਰੇ ਚੜ੍ਹਾਉ ਹੋਰ ਜੋ, ਵਿਗੜੇ ਹਾਲਾਂ ਕਾਜ ।
ਏਸ ਹੁਕਮ ਨੂੰ ਸਤਿਗੁਰੂ, ਫੇਰ ਨਾ ਸਕੇ ਮੂਲ ।
ਕਿਉਂਕਿ ਕੀਤਾ ਕੈਮ ਸੀ, ਉਹਨਾਂ ਆਪ ਅਸੂਲ ।

ਜਿਗਾ ਤੇ ਤੋੜੇ ਕਲਗੀਆਂ, ਆਪਣੇ ਸਿਰੋਂ ਉਤਾਰ।
ਸੰਗਤ ਸਿੰਘ ਦੇ ਸੀਸ ਧਰ, ਬੋਲੇ ਇਉਂ ਦਾਤਾਰ।
*'ਖਾਲਸਾ ਮੇਰੋ ਰੂਪ ਹੈ' ਮੈਂ ਹੂੰ ਇਸਕਾ ਦਾਸ।
ਪੰਥ ਖਾਲਸੇ ਬੀਚ ਹੌਂ, ਹਰਦਮ ਕਰੋਂ ਨਿਵਾਸ।
ਮੀਰੀ ਪੀਰੀ ਪੰਥ ਕੋ, ਦੇਤਾ ਹੂੰ ਮੈਂ ਆਜ।
ਕਰੇਂ ਤੁਮਾਰੀ ਰਖਿਆ, ਗੁਰੂ ਨਾਨਕ ਮਹਾਰਾਜ।
'ਰਾਜ ਕਰੇਗਾ ਖਾਲਸਾ, ਆਕੀ ਰਹੇ ਨਾ ਕੋਇ।
ਖੁਵਾਰ ਹੋਏ ਸਭ ਮਿਲਹਿੰਗੇ, ਬਚੇ ਸ਼ਰਨ ਜੋ ਹੋਇ।'
ਤਖਤ ਦਿਲੀ ਪਰ ਬਹੇਗੀ, ਆਪ ਗੁਰਾਂ ਕੀ ਫੌਜ।
ਚਵਰ ਝੁਲਹਿੰਗੇ ਸੀਸ ਪਰ, ਬੜੇ ਕਰਹਿੰਗੇ ਮੌਜ।
ਦਯਾ ਸਿੰਘ 'ਸਿੰਘ ਮਾਨ' ਨੂੰ, ਲੈਕਰ ਸਤਿਗੁਰ ਨਾਲ।
ਟਪ ਗੜ੍ਹੀ ਚੋਂ ਰਾਤ ਨੂੰ, ਨਿਕਲ ਗਏ ਤਤਕਾਲ।

## ਗੁਰੂ ਜੀ ਨੇ ਗੜ੍ਹੀ ਵਿਚੋਂ ਨਿਕਲਣਾ

ਜਦੋਂ ਕੰਧ ਟਪੇ ਜੋੜਾ ਸਤਿਗੁਰਾਂ ਦਾ,
ਲਥ ਵਿਚ ਹਵੇਲੀ ਦੇ ਜਾਂਵਦਾ ਏ।
ਕਾਲੀ ਬੋਲੀ ਅੰਧੇਰੜੀ ਰਾਤ ਅੰਦਰ,
ਹਥ ਅਪਣਾ ਨਿਗਾਹ ਨਾ ਆਂਵਦਾ ਏ।
ਦੇਸ਼ ਪੰਥ ਖਾਤਰ ਰਾਜ ਭਾਗ ਛਡ ਕੇ,

---

*ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮੇਂ ਹਉਂ ਕਰੋ ਨਿਵਾਸ।
(ਸ੍ਰੀ ਮੁਖਵਾਕ ਪਾਤਸ਼ਾਹੀ ੧੦)

ਕੀਹ ਕੀਹ ਦੁਖ ਦਸ਼ਮੇਸ਼ ਉਠਾਂਵਦਾ ਏ।
ਦੂਜਾ ਪੈਰ ਹਨੇਰੇ ਵਿਚ ਪਰੀ ਪੂਰਨ,
ਮਰੇ ਘਾਣ ਦੇ ਉਪਰ ਟਿਕਾਂਵਦਾ ਏ।
ਖੁਭਾ ਪੈਰ ਤਾਂ ਆਖਦੇ ਦਯਾ ਸਿੰਘਾ,
ਛੇਤੀ ਨਾਲ ਮੇਰੇ ਵਲ ਆ ਤਾਂ ਸਹੀ।
ਕੇਹੜੇ ਵਿਚ ਖੋਭੇ ਖੁਭਾ ਪੈਰ ਮੇਰਾ,
ਮੈਨੂੰ ਕਢ ਕੇ ਜਰਾ ਪਕੜਾ ਤਾਂ ਸਹੀ।
ਹੋਕੇ ਨੀਵਿਆਂ ਵੇਖਕੇ ਦਯਾ ਸਿੰਘ ਫਿਰ,
ਹਥ ਬੰਨ੍ਹ ਕੇ ਅਰਜ਼ ਗੁਜ਼ਾਰਦਾ ਏ।
ਉਛਲ ਕਾਲਜਾ ਮੂਖ ਨੂੰ ਆਂਵਦਾ ਏ,
ਦਿਲ ਵੇਖ ਕੇ ਨਹੀਂ ਸਹਾਰਦਾ ਏ।
ਸੱਚੇ ਪਾਤਸ਼ਾਹ ਜੀ ਏਸੇ ਥਾਂ ਉਤੇ,
ਕਲ ਮਚਿਆ ਜੰਗ ਤਲਵਾਰ ਦਾ ਏ।
ਚਿਕੜ ਨਹੀਂ ਇਹ ਚਰਬੀ ਦਾ ਢੇਰ ਲਗਾ,
ਸੀਸ ਪਿਆ ਏਹ ਕੋਲ ਜੁਝਾਰ ਦਾ ਏ।
ਹਥੀਂ ਜਿਨ੍ਹੂੰ ਸਜਾਇਕੇ ਕੱਲ ਸੇਹਰੇ,
ਲਾੜੀ ਮੌਤ ਪਰਨਾਣ ਲਈ ਘਲਿਆ ਸਾਈ।
ਦਿਤਾ ਪਾਣੀ ਵੀ ਘੁਟ ਨਾ ਵਾਰ ਜਾਂਦੀ,
ਖੂਨ ਵੈਰੀ ਦਾ ਪੀਣ ਲਈ ਘਲਿਆ ਸਾਈ।

# ਸ਼ਹੀਦੀ ਛੋਟੇ ਸਾਹਿਬਜ਼ਾਦੇ

ਗੁਰਾਂ ਛਡਿਆ ਜਦੋਂ ਅਨੰਦ ਪੁਰ ਨੂੰ,
ਪਿਛੋਂ ਪਏ ਵੈਰੀ ਹੱਲਾ ਮਾਰ ਭਾਈ।
ਕਸਮਾਂ ਝੂਠੀਆਂ ਖਾਇਕੇ ਸ਼ਾਹੀ ਫੌਜਾਂ,
ਗਈਆਂ ਆਪਣੇ ਧਰਮ ਨੂੰ ਹਾਰ ਭਾਈ।
ਸਰਸਾ ਨਦੀ ਤੇ ਗਜ਼ਬ ਦਾ ਜੰਗ ਹੋਇਆ,
ਖਿਲਰ ਗਿਆ ਸਾਰਾ ਪਰਵਾਰ ਭਾਈ।
ਮਾਤਾ ਗੁਜਰੀ ਤੇ ਛੋਟੇ ਲਾਲ ਦੋਵੇਂ,
ਚੌਬਾ ਨਾਲ ਗੰਗੂ ਬਦਕਾਰ ਭਾਈ।
ਇਕੀ ਸਾਲ ਤੋਂ ਗੁਰਾਂ ਦੇ ਪਾਸ ਰਹਿਕੇ,
ਕਰਦਾ ਰਿਹਾ ਸੇਵਾ ਮਨ ਮਾਰ ਭਾਈ।
ਹੈਸੀ ਜਾਤ ਬ੍ਰਾਹਮਣ ਪਰ ਛੁਰੀ ਮਿਠੀ,
ਜਿਤ ਗੁਰਾਂ ਦਾ ਲਿਆ ਇਤਬਾਰ ਭਾਈ।
ਸਰਸਾ ਲੰਘ ਕੇ ਤੇ ਖੁੰਝ ਗਏ ਸਾਥ ਨਾਲੋਂ,
'ਖੇੜੀ' ਗੰਗੂ ਘਰ ਆਏ ਪਧਾਰ ਭਾਈ।
ਖੁਰਜੀ ਮੋਹਰਾਂ ਦੀ ਵੇਖ ਕੇ ਬਰਕਤ ਸਿੰਘਾ,
ਗਿਆ ਧਰਮ ਤੋਂ ਚੰਦਰਾ ਹਾਰ ਭਾਈ।

ਇਕ ਸਾਥ ਅੰਵਾਣ ਸਿਆਲ ਦੂਜਾ,
ਤੀਜਾ ਘਰ ਪਰੋਹਤ ਦੇ ਆਂਵਦੇ ਨੇ।
ਮਾਇਆ ਨਾਂਗਣੀ ਦਾ ਤੋੜਾ ਕੋਲ ਚੌਥਾ,
ਝਾੜੀਂ ਬੂਟੀਂ ਪਏ ਸੀਸ ਛੁਪਾਂਵਦੇ ਨੇ।
ਬਾਕੀ ਬਚਨ ਦੀ ਆਸ ਉਮੈਦ ਕਾਹਦੀ,
ਆ ਚੁਪਾਸਿਓਂ ਵੈਰੀ ਦਬਾਂਵਦੇ ਨੇ।
ਘਰ ਗੰਗੂ ਦੇ ਪਿਛਲੀ ਕੋਠੜੀ ਬਹਿ,
ਮਾਤਾ ਗੁਜਰੀ ਜੀ ਸਮਾਂ ਲੰਘਾਂਵਦੇ ਨੇ।
ਭਿਜੇ ਕਪੜੇ ਸੁਕੇ ਤਾਂ ਸੀਤ ਲਥਾ,
ਸਮਾ ਯਾਦ ਕਰ ਕਰ ਪੁਛਣ ਸਾਹਿਬਜ਼ਾਦੇ।
ਕਦੋਂ ਦਾਦੀ ਜੀ ਮਿਲਣਗੇ ਪਿਤਾ ਹੋਰੀਂ,
ਇਉਂ ਫਰੀਆਦ ਕਰ ਕਰ ਪੁਛਣ ਸਾਹਿਬਜ਼ਾਦੇ।

## ਸ੍ਰੀ ਮਾਤਾ ਗੁਜਰੀ ਜੀ ਦਾ ਜਵਾਬ

ਜੀਵਨ ਜੋਗਿਓ ਜੰਮੇ ਓ ਦੁਖਾਂ ਜੋਗੇ,
ਲਿਆ ਦੁਖਾਂ ਚੁਫੇਰਿਓਂ ਘੇਰ ਸਾਨੂੰ।
ਸਾਡੇ ਸੀਸ ਉਤੇ ਪੈ ਗਈ ਰਾਤ ਕਾਲੀ;
ਪਤਾ ਨਹੀਂ ਕਦੋ ਚੜ੍ਹੇ ਸੁਵੇਰ ਸਾਨੂੰ।
ਅਸੀਂ ਅਜ ਕੱਖਾਂ ਨਾਲੋਂ ਹੋਏ ਹੌਲੇ,
ਕੀਤਾ ਸਾਡੀਆਂ ਗਲਤੀਆਂ ਜ਼ੇਰ ਸਾਨੂੰ।
ਕਿਲਾ ਛੱਡ ਕੇ ਅਸੀਂ ਬਰਬਾਦ ਹੋਏ,
ਜਿਧਰ ਵੇਖੀਏ ਦਿਸੇ ਹਨੇਰ ਸਾਨੂੰ।

ਮਾਤਾ ਪਿਤਾ ਤੁਹਾਡੇ ਦਾ ਪਤਾ ਕੁਝ ਨਹੀਂ,
ਖਬਰੇ ਕੀਹ ਮੁਸੀਬਤਾਂ ਪਾਂਵਦੇ ਹੋਣ।
ਰੁਲਨ ਦੇਣ 'ਅਨੰਦ' ਨਾਂ ਇੰਜ ਸਾਨੂੰ,
ਕਿਧਰੇ ਹਾਲ ਜੇ ਸੁਨਦੇ ਸੁਨਾਂਵਦੇ ਹੋਣ।

## ਗੰਗੂ ਨੇ ਧਨ ਚੁਰਾ ਲੈਣਾ

ਪਈ ਰਾਤ ਤਾਂ ਮਾਤਾ ਦੀ ਅੱਖ ਲਗੀ,
ਖੁਰਜੀ ਮੋਹਰਾਂ ਵਾਲੀ ਉਹ ਚੁਰਾਈ ਚੰਦਰੇ।
ਬੂਹਾ ਖੋਹਲ ਸਮਾਨ ਖਿਲਾਰ ਆਪਣਾ,
ਚੋਰ ਚੋਰ ਕਰਕੇ ਰੌਲੀ ਪਾਈ ਚੰਦਰੇ।
ਇਕੀ ਸਾਲ ਸਤਿਗੁਰਾਂ ਦਾ ਨਿਮਕ ਖਾਧਾ,
ਪਾਣੀ ਭਠ ਸਾਰੀ ਹੀ ਭਲਿਆਈ ਚੰਦਰੇ।
ਬਾਹਮਣ ਕੌਮ ਦੇ ਨਾਮ ਨੂੰ [illegible] ਦਿੱਤਾ,
ਲੀਕ ਲਾਹਨਤਾਂ ਵਾਲੀ ਲਗਾਈ ਚੰਦਰੇ।
ਘਰ ਲਿਆਇਕੇ ਵਖਤਾਂ ਦੇ ਮਾਰਿਆਂ ਨੂੰ,
ਲਗਾ ਸੁਤੀਆਂ ਕਲਾ ਜਗਾਨ ਪਾਪੀ।
ਹੋ ਕੇ ਨਿਮਕ ਹਰਾਮ 'ਹਰਾਮੀ' ਖਾਣਾ,
ਲਗਾ ਮੌਤ ਦੇ ਹਥ ਪਕੜਾਨ ਪਾਪੀ।

## ਮਾਤਾ ਗੁਜਰੀ

ਧਨ ਵਾਸਤੇ ਧਰਮ ਨਾਂ ਹਾਰ ਪੰਡਤਾ,
ਜਿੰਨ੍ਹਾਂ ਮੰਗੇਂ ਦੁਵਾਵਾਂਗੀ ਹੋਰ ਤੈਨੂੰ।

ਰਹੀ ਜਾਗਦੀ ਮੈਂ ਰਹੇ ਬੰਦ ਬੂਹੇ,
ਕਿਥੋਂ ਪਾੜ ਅੰਬਰ ਪੈ ਗਏ ਚੋਰ ਮੈਨੂੰ।
ਮੇਰਾ ਲੁਟਿਆ ਗਿਆ ਏ ਤਖਤ ਅਰਸ਼ੋ,
ਨਾ ਕਰ ਗੰਗਿਆ ਹੋਰ ਕਮਜ਼ੋਰ ਮੈਨੂੰ।
ਜਿਉਂ ਜਿਉਂ ਪਾਏਂ ਰੌਲਾ ਮੇਰੀ ਜ਼ਿੰਦਗੀ ਦੀ,
ਜਾਂਦੀ ਟੁਟਦੀ ਜਾਪਦੀ ਡੋਰ ਮੈਨੂੰ।
ਮੇਰਾ ਪੁਤ ਜੇ ਮੈਨੂੰ ਮਿਲਾ ਦੇਵੇਂ,
ਤੈਨੂੰ ਹੀਰਿਆਂ ਨਾਲ ਰਜਾ ਦਿਆਂ ਮੈਂ।
ਮੂੰਹੋਂ ਮੰਗੀ ਅਨੰਦ ਮੁਰਾਦ ਪਾਵੇਂ,
ਤ੍ਰੈ ਲੋਕੀ ਦਾ ਰਾਜਾ ਬਣਾ ਦਿਆਂ ਮੈਂ।

ਤਥਾ

ਚਪੇ ਚਪੇ ਤੇ ਅਸਾਂ ਦੇ ਫਿਰਨ ਵੈਰੀ,
ਉਚਾ ਬੋਲੇਂ ਤਾਂ ਨਿਕਲੇਗੀ ਜਾਨ ਮੇਰੀ।
ਉਤੇ ਮਖਮਲੀ ਪਲੰਘਾਂ ਦੇ ਸੌਣ ਵਾਲੀ,
ਲੇਟੇ ਸੱਥਰਾਂ ਤੇ ਕਿਵੇਂ ਸੰਤਾਨ ਮੇਰੀ।
ਖਬਰ ਕਰੇ ਮਤੇ ਕੋਈ ਹਾਕਮਾਂ ਨੂੰ,
ਲੁਟੀ ਜਾਏ ਨਾ ਪਤ ਤੇ ਆਨ ਮੇਰੀ।
ਮੈਂ ਤਾਂ ਮੋਹਰਾਂ ਨੂੰ ਮਿਟੀ ਦੇ ਰੋੜ ਸਮਝਾਂ,
ਬਚ ਜਾਏ ਜੇਕਰ ਅਜ ਸ਼ਾਨ ਮੇਰੀ।
ਬੂਹਾ ਬੰਦ ਕਰ ਤੇ ਬੈਠ ਕੋਲ ਮੇਰੇ,
ਛਾਤੀ ਵੇਖ ਮੇਰੀ ਕੀਕੁਨ ਧੜਕਦੀ ਏ।
ਇਨ੍ਹਾਂ ਮਾਸੂਮਾਂ ਦਾ ਦੇਖਾਂ ਹਾਲ ਜਦੋਂ ਮੈਂ ਤਾਂ,
ਮੇਰੀ ਅਖ ਵਿਚ ਨੀਂਦ ਨ ਅਟਕਦੀ ਏ।

## ਗੰਗੂ

ਗਲਾਂ ਮਿਠੀਆਂ ਨਾਲ ਨਾ ਫੇਰ ਪੋਚੇ,
ਚੰਗਾ ਨੇਕੀ ਦਾ ਦਿਤਾ ਈ ਫਲ ਮਾਤਾ।
ਤੈਨੂੰ ਆਪਣੇ ਘਰ ਲਿਆਇਕੇ ਮੈਂ,
ਪਾ ਲਏ ਦੁਖ ਜਹਾਨ ਦੇ ਗਲ ਮਾਤਾ।
ਮੇਰਾ ਲੁਟਿਆ ਗਿਆ ਸਮਾਨ ਸਾਰਾ,
ਜਦੋਂ ਰਾਤ ਅਧੀ ਗਈ ਢਲ ਮਾਤਾ।
ਸਗਵਾਂ ਮੈਨੂੰ ਤੂੰ ਚੋਰ ਬਨਾਣ ਲਗੀ,
ਠੀਕ ਕਹਿਣ ਡੰਗੇ ਸਪ ਪਲ ਮਾਤਾ।
ਦਿਨ ਚੜ੍ਹੇ ਤਾਂ ਸਦ ਕੇ ਹਾਕਮਾਂ ਨੂੰ,
ਸਭ ਸੂਰਤ ਟਿਕਾਣੇ ਲਿਆ ਦਿਆਂ ਮੈਂ।
ਪਰਦੇ ਵਿਚ ਹੁਣ ਭੇਤ ਨਹੀਂ ਰਹਿ ਸਕਦਾ,
ਆਪਣਾ ਆਪ ਨਾ ਕਿਤੇ ਗੁਵਾ ਦਿਆਂ ਮੈਂ।
ਤੇਰੇ ਪੋਤਰੇ ਪੁਤ ਤੇ ਸਿਖ ਬਾਗੀ,
ਪਾਣਾ ਬਾਗੀਆਂ ਨਾਲ ਪਿਆਰ ਮੰਦਾ।
ਅਕ ਬੀਜ ਕੇ ਕਿਸੇ ਨਾ ਅੰਬ ਖਾਧੇ,
ਮੰਦੇ ਕੰਮ ਦਾ ਫਲ ਵਿਚਾਰ ਮੰਦਾ।
ਭੁਲਾ ਤੁਸਾਂ ਨੂੰ ਘਰ ਲਿਆਇਕੇ ਮੈਂ,
ਬੀਜ ਲਿਆ ਮੈਂ ਅਗੇ ਪਰਵਾਰ ਮੰਦਾ।
ਦਿਨ ਚੜ੍ਹੇ ਨੂੰ ਭੇਤ ਏਹ ਖੁਲ੍ਹ ਜਾਣਾ,
ਹਾਲ ਕਰੇਗੀ ਮੇਰੀ ਸਰਕਾਰ ਮੰਦਾ।

ਸੇਵਾ ਕਰਨ ਦਾ ਏਹ ਇਨਮ ਮਿਲਿਆ,
ਪਹਿਲੇ ਹੱਥ ਬਣਾ ਦਿਤਾ ਚੋਰ ਮੈਨੂੰ।
ਗੁਸੇ ਵਿਚ ਮੂੰਹ ਪਾੜਕੇ ਸੱਚ ਨਿਕਲੇ,
ਗਲਾਂ ਵਿਚ ਪਰਚਾ ਨਾ ਹੋਰ ਮੈਨੂੰ।

## ਮਾਤਾ ਦਾ ਤਰਲਾ

ਮੰਨੀ ਰਾਮ ਦੇ ਵਾਸਤੇ ਵਾਸਤਾ ਤੂੰ,
ਮੇਰੇ ਨਾਲ ਨਾ ਜ਼ੁਲਮ ਕਮਾਈ ਪੰਡਤਾ।
ਕਲਪ ਬਿਰਛ ਉਪਕਾਰਾਂ ਦਾ ਬੀਜਕੇ ਤੂੰ,
ਉਹਨੂੰ ਜ਼ਹਿਰ ਦੀ ਪੇਂਦ ਨ ਲਾਈਂ ਪੰਡਤਾ।
ਕੱਲੀ ਜਾਨ ਤੇ ਟੁਟਕੇ ਦੁਖ ਪੈ ਗਏ,
ਅੱਲੇ ਫੱਟਾਂ ਤੇ ਲੂਣ ਨਾਂ ਪਾਈਂ ਪੰਡਤਾ।
ਜੀਵਣ ਜੋਗੇ ਦੀਆਂ ਨਿਸ਼ਾਨੀਆਂ ਏਹ,
ਕਿਧਰੇ ਇਹ ਵੀ ਨਾ ਖੋਹ ਗੁਵਾਈਂ ਪੰਡਤਾ।
ਅਧਖਿੜ ਕਲੀਆਂ ਏਹ ਗੁਲਾਬ ਦੀਆਂ,
ਖਿੜ ਤਾਂ ਲੈਣ ਦੇ ਕਿਤੇ ਮਧੋਲ ਨਾ ਦਈਂ।
'ਕੋਹਨੂਰ' ਹੀਰੇ ਮੇਰੇ ਕੀਮਤੀ ਦੋ,
ਕਲਰ ਵਿਚ 'ਬਰਹਸ਼ਾਂ' ਵੇ ਰੋਲ ਨਾ ਦਈਂ।

## ਗੰਗੂ ਨੇ ਥਾਣੇਦਾਰ ਨੂੰ ਲੈ ਆਉਣਾ

ਏਡੇ ਤਰਲੇ ਅਤੇ ਨਿਹੋਰਿਆਂ ਤੇ,
ਮਾਸਾ ਤਰਸ ਨਾ ਗੰਗੂ ਨੂੰ ਆਇਆ ਏ।

ਬੂਹਾ ਮਾਰ ਜੰਦਰਾ, ਖੀਸੇ ਪਾ ਚਾਬੀ,
ਭੱਜਾ ਥਾਣੇ 'ਮੁਰੰਡੇ' ਦੇ ਆਇਆ ਏ।
'ਜਾਨੀ ਮਾਨੀ' ਥਾਣੇਦਾਰ ਤਾਈਂ,
ਜਾ ਕੇ ਸਾਰਾ ਹੀ ਹਾਲ ਸੁਨਾਇਆ ਏ।
ਮੇਰੇ ਘਰ ਦਸਮੇਸ਼ ਦੇ ਪੁਤ ਆਏ,
ਚਲੋ ਪਕੜ ਲੌ ਫਰਜ਼ ਨਿਭਾਹਿਆ ਏ।
ਸਿਰਪਟ ਦੁੜਾ ਕੇ ਘੋੜਿਆਂ ਨੂੰ,
ਖੇੜੀ ਪੁਜ ਗਈ ਪੁਲਸ ਆ ਭਾਈ।
ਮਾਤਾ ਗੁਜਰੀ ਤੇ ਦੋਹਾਂ ਪੋਤਿਆਂ ਨੂੰ,
ਲਾਈਆਂ ਪਾਪੀਆਂ ਨੇ ਕੜੀਆਂ ਜਾ ਭਾਈ।

## ਮਾਤਾ ਦਾ ਸਰਾਪ

ਮਾਤਾ ਆਖਦੀ ਗੰਗਿਆ ਬੁਰਾ ਹੋਵੀ,
ਧਰਮ ਨਿਮਕ ਹਰਾਮੀਆਂ ਹਾਰਿਆ ਤੂੰ।
ਸਾਡੇ ਨਾਲ ਜੇਕਰ ਸੀ ਏਹ ਪਾਪ ਕਰਨਾ,
ਕਿਉਂ ਨਾਂ ਵਿਚ ਸਰਸਾ ਡੋਬ ਮਾਰਿਆ ਤੂੰ।
ਤੁਲੇ ਬੰਨ ਕੇ ਪਾਲੇ ਦੇ ਵਿਚ ਠਰ ਕੇ,
ਲਾਇਆ ਪਾਰ ਅਸਾਨੂੰ ਨਕਾਰਿਆ ਤੂੰ।
ਤੈਨੂੰ ਧਨ ਉਹ ਖਾਵਨਾ ਮਿਲੇਗਾ ਨਾਂ,
ਜਿਦੇ ਵਾਸਤੇ ਕਹਿਰ ਗੁਜ਼ਾਰਿਆ ਤੂੰ।
ਗੱਲ ਧਨ ਦੀ ਸੁਣਦਿਆਂ ਪੁਲਸੀਆਂ ਨੇ,
ਛਿਤਰ ਮਾਰ ਕੇ ਚਮੜਾ ਉਧੇੜ ਦਿਤਾ।

ਮਾਲ ਬਾਗੀਆਂ ਦਾ ਛੇਤੀ ਦੇਹ ਕੱਢ ਕੇ,
ਜਿਦੇ ਵਾਸਤੇ ਦੁਧ ਨੂੰ ਫੇੜ ਦਿਤਾ।

## ਗੰਗੂ

ਜਦੋਂ ਨਾਲ ਜੁੱਤੀਆਂ ਹੋਇਆ ਗਰਮ ਤਾਲੂ,
ਖ਼ੁਰਜੀ ਕਢ ਕੇ ਅੰਦਰੋਂ ਫੜਾਇਆ ਗੰਗੇ।
ਅਖੀਂ ਘਟਾ ਤੇ ਪਈ ਸੁਵਾਹ ਸਿਰ ਵਿਚ,
ਕੀਤੀ ਮੁਫਤ ਦੇ ਵਿਚ ਬੁਰਾਈ ਗੰਗੇ।
ਪੱਲੇ ਪਾਪੀ ਦੇ ਪਈ ਨਾਂ ਇਕ ਪਾਈ,
ਜਿਦੇ ਵਾਸਤੇ ਕੀਤੀ ਚਤਰਾਈ ਗੰਗੇ।
ਕਸਮਾਂ ਝੂਠੀਆਂ ਖਾਇਕੇ ਬਰਕਤ ਸਿੰਘਾ,
ਮਸਾਂ ਆਪਣੀ ਜਾਨ ਛੁਡਾਈ ਗੰਗੇ।
ਲੱਦ ਮਾਤਾ ਮਾਸੂਮਾਂ ਨੂੰ ਗਡ਼ੇ ਉਤੇ,
ਪੁਲਸ ਵਿਚ ਸਰਹੰਦ ਲਿਆਂਵਦੀ ਏ।
ਕੜੀਆਂ ਵੇਖ ਮਾਸੂਮਾਂ ਦੇ ਹਥ ਲਗੀਆਂ,
ਦੁਨੀਆਂ ਹੱਥ ਕੰਨਾਂ ਉਤੇ ਲਾਂਵਦੀ ਏ।

### ਤਥਾ -

'ਜ਼ੋਰਾਵਰ' ਨੂੰ ਸੀ ਨਾਵਾਂ ਸਾਲ ਜਾਂਦਾ,
ਉਮਰ 'ਫਤੇ ਸਿੰਘ' ਦੀ ਸਤ ਸਾਲ ਦੀ ਸੀ।
ਅੰਦਰੋਂ ਸੱਚੀਆਂ ਪੱਕੀਆਂ ਆਤਮਾਂ ਸਨ,
ਉਮਰੋਂ ਬਾਲ ਪਰ ਕਰਨੀ ਕਮਾਲ ਦੀ ਸੀ।

ਸਹਿਮ ਫੁਲ ਗੁਲਾਬ ਦੇ ਜ਼ਰਦ ਹੋਏ,
ਭਾਵੀ ਨਿਤ ਨਵੇਂ ਰੰਗ ਢਾਲਦੀ ਸੀ।
ਤੀਜੀ ਬਿਰਧ ਮਾਤਾ'ਗੁਜਰੀ'ਉਮਰ"ਗੁਜਰੀ',
'ਗੁਜਰੇ' ਹੋਏ ਜੋ ਸਮੇਂ ਵਖਾਲਦੀ ਸੀ।
ਭਖੀ ਖਾਨ ਵਜੀਦ ਦੀ ਬਾਰਗਾਹ ਵਿਚ,
ਫਤੇ ਵਾਹਿਗੁਰੂ ਗੱਜ ਬੁਲਾਈ ਤਿੰਨਾਂ।
ਸੜ ਕੇ ਹੋਇਆ ਅਗੇ ਈ ਅੰਗਿਆਰ ਸੂਬਾ,
ਪਲੀ ਤੇਲ ਦੀ ਆ ਉਤੇ ਪਾਈ ਤਿੰਨਾਂ।

## ਸੂਬਾ—

ਸੜ ਬਲ ਸੂਬਾ ਲੱਗਾ ਕਹਿਣ ਮਾਈ,
ਅਜ ਦੀ ਰਾਤ ਸਮਝਾ ਲਵੀਂ ਬਚਿਆਂ ਨੂੰ।
ਅਜੇ ਦੁਨੀਆਂ ਦਾ ਏਹਨਾਂ ਕੁਝ ਵੇਖਿਆ ਨਹੀਂ,
ਜੀਵਨ ਪੀਂਘ ਝੂਟਾ ਲਵੀਂ ਬਚਿਆਂ ਨੂੰ।
ਅਦਬ ਨਾਲ ਸਲਾਮ ਆ ਕਹਿਣ ਭਲਕੇ,
ਆਦਤ ਉਤੋਂ ਹਟਾ ਲਵੀਂ ਬਚਿਆਂ ਨੂੰ।
ਤਰਸ ਔਂਦਾ ਏ ਏਹਨਾਂ ਦੀ ਉਮਰ ਉਤੇ,
ਕੁਝ ਵੇਖੀਂ ਵਖਾ ਲਵੀਂ ਬਚਿਆਂ ਨੂੰ।
ਕਰੋ ਬੁਰਜ ਵਿਚ ਏਹਨਾਂ ਨੂੰ ਬੰਦ ਜਾ ਕੇ,
ਏਦਾਂ ਆਖ ਕਰ ਕੰਮ ਬਰਖਾਸ ਤੁਰਿਆ।
ਪਹਿਰਾ ਰੱਖਣਾ ਚਾਰ ਚੁਫੇਰ ਰਾਤੀਂ,
ਆ ਪਏ ਜਥਾ ਨ ਕੋਈ ਆਸ ਪਾਸ ਤੁਰਿਆ।

ਹੁਕਮ ਸੁਣਦਿਆਂ ਐਹਦੀਏ ਪਕੜ ਲੈ ਗਏ,
ਖ਼ੂਨੀ ਬੁਰਜ ਅੰਦਰ ਕੀਤਾ ਬੰਦ ਰਾਤੀਂ।
ਮੌਤ ਡੈਨ ਦੀ ਗੋਦ ਦੇ ਵਿਚ ਬੈਹ ਕੇ,
ਬਾਣੀ ਪੜ੍ਹਨ ਅਕਾਲ ਦੀ ਨੰਦ ਰਾਤੀਂ।
ਮਖਮਲੀ ਗਲੀਚੇ ਤੇ ਸੌਣ ਵਾਲੇ,
ਪੱਕੇ ਫਰਸ਼ਾਂ ਤੇ ਲੇਟ ਗਏ ਚੰਦ ਰਾਤੀਂ।
ਦਾਦੀ ਪੋਤਰੇ ਰਹੇ ਸਲਾਹ ਕਰਦੇ,
ਭੁਖਨ ਭਾਣੇ ਉਹ ਦੂਧ ਦੇ ਦੰਦ ਰਾਤੀਂ।
ਮਾਤਾ ਆਖਦੀ ਬਾਬੇ ਦੀ ਮੜੀ ਤਾਂਈ,
ਹੋ ਮਾਸੂਮ ਕਿਧਰੇ ਲਾਜ ਲਾਇਓ ਨਾਂ।
ਮੇਰੇ ਪੁਤ ਦੇ ਪੁਤੇ ਅਡੋਲ ਰਹਿਣਾ,
ਲੋਭਾਂ ਝਾਸਿਆਂ ਦੇ ਅੰਦਰ ਆਇਓ ਨਾਂ।

## ਸਾਹਿਬਜ਼ਾਦੇ

ਜ਼ਿਕਰ ਫਿਕਰ ਇਸ ਗੱਲ ਦਾ ਕਰੋ ਨਾ ਕੁਝ,
ਸਿਰ ਧੜ ਦੀ ਬਾਜ਼ੀ ਲਗਾ ਦਿਆਂਗੇ।
ਅਸੀਂ ਭਗਤ 'ਧਰੂਹ' 'ਪ੍ਰਹਿਲਾਦ' ਵਾਂਗੂ;
ਜੋ ਕੁਝ ਕਹਿੰਦੇ ਹਾਂ ਕਰਕੇ ਵਖਾ ਦਿਆਂਗੇ।
ਸਿਰ ਤੇ ਆਨ ਪਈ ਏ 'ਮਤੀਦਾਸ' ਵਾਂਗੂ,
ਹਸ ਦੇਹੀ ਦੁਫਾੜ ਕਰਵਾ ਦਿਆਂਗੇ।
ਲਾ ਕੇ ਤਾਰੀਆਂ ਅੱਗ ਦੇ ਸਾਗਰਾਂ ਵਿਚ,
ਬੇੜੀ ਭਾਰਤ ਦੀ ਕੰਢੇ ਲਗਾ ਦਿਆਂਗੇ।

ਅਸਾਂ ਉਸੇ ਹੀ ਖੰਡੇ ਦੀ ਪਹੁਲ ਪੀਤੀ
ਅਸਾਂ ਉਹੋ 'ਅੰਮ੍ਰਿਤ' ਮਾਤਾ ਪਾਨ ਕੀਤਾ।
ਅਸੀਂ ਡੋਲੀਏ ਭਲਾ 'ਅਨੰਦ' ਕਾਹਨੂੰ,
ਉਚਾ ਧਰਮ ਦਾ ਅਸਾਂ ਨਿਸ਼ਾਨ ਕੀਤਾ।

## ਮਾਤਾ

ਅਰਜਨ ਗੁਰੂ ਦੇ ਓ ਤੁਸੀਂ ਬੀਰ ਅਰਜਨ,
ਜਾ ਕੇ ਚਮਕਿਓ ਵਿਚ ਅਸਮਾਨ ਚੰਨੋ।
ਚੰਨ ਪੁੰਨਿਆਂ ਦਾ ਘਟੇ ਤਾਂ ਘਟੇ ਬੇਸ਼ਕ,
ਘਟਨ ਦੇਣੀ ਨਾਂ ਕੌਮ ਦੀ ਸ਼ਾਨ ਚੰਨੋ।
ਸੀਸ ਜਾਏ ਪਰ ਸਿਰੜ ਨਾਂ ਜਾਣ ਦੇਣਾਂ,
ਸਾਡੇ ਵਡਿਆਂ ਦੀ ਸਦਾ ਬਾਨ ਚੰਨੋ।
ਬੇਸ਼ਕ ਕੁਦਰਤੀ ਤਾਕਤਾਂ ਡੋਲ ਜਾਵਨ,
ਰਹਿਣਾ ਤੁਸੀਂ ਅਡੋਲ ਸੁਜਾਨ ਚੰਨੋ।
ਲਖਾਂ ਨਾਲ ਮੁਕਾਬਲਾ ਕਰੇ ਕੱਲਾ,
ਗੁਰਾਂ ਸਾਜਿਆ ਸਿੰਘ ਬਲਵਾਨ ਚੰਨੋ।
ਰਿਧੀਆਂ ਸਿਧੀਆਂ ਸਿੰਘ ਦੇ ਪੈਰ ਪੂਜਨ,
ਮੰਨੇ ਸਿੰਘ ਦਾ ਤੇਜ ਜਹਾਨ ਚੰਨੋ।

# ਸਾਹਿਬਜ਼ਾਦੇ

ਬਹਿਰ—

ਮਾਰਨ ਦੀ ਸਾਨੂੰ ਜਾਚ ਨਹੀਂ, ਅਸੀਂ ਉਮਰੋਂ ਛੋਟੇ,
ਪਰ ਦੇਣੀ ਤਾਂ ਹਾਂ ਜਾਣਦੇ ਅਸੀਂ ਜਾਨ ਪੰਥ ਲਈ।
ਖੋਪਰ ਦਾ ਕਾਸਾ ਪਕੜਕੇ ਅਸੀਂ ਬਣੇ ਭਿਖਾਰੀ,
ਸਿਖੀ ਦਾ ਮੰਗੀਏ ਗੁਰਾਂ ਤੋਂ ਇਕ ਦਾਨ ਪੰਥ ਲਈ।
ਸਾਨੂੰ ਚਕਮੇਂ ਕੁਲ ਜਹਾਨ ਦੇ ਦੇਵੇ ਸੂਬਾ,
ਅਸੀਂ ਠੁਡੇ ਮਾਰ ਉਡਾ ਦਈਏ ਉਹਦੀ ਸ਼ਾਨ ਪੰਥ ਲਈ।
ਅਸੀਂ ਮੌਤ ਨੂੰ ਮਰਨ ਨਾ ਜਾਣਦੇ ਸਗੋਂ ਜਾਣੀਏ ਜੀਨਾ,
ਕਹਿ ਸ਼ਾਦੀ ਹੋਣਾ ਸਿਖਿਆ ਵੈਰਾਨ ਪੰਥ ਲਈ।
ਅਸੀਂ ਮੁੜੀਏ ਨਾ ਉਪਕਾਰ ਤੋਂ ਸਾਨੂੰ ਕਹਿੰਦੇ ਲੋਕ ਅਮੋੜ ਤਾਂ,
ਅਸੀਂ ਚਾਹੀਏ ਖਾਏ ਨਾ ਹਾਰ ਜੋ ਉਹ ਤਾਨ ਪੰਥ ਲਈ।
ਵੈਰੀ ਦੀ ਅਖ ਚੁੰਧਿਆ ਦੇਵੇ ਸਭ ਜਗ ਤੇ ਹੋਵੇ ਦਬ ਦਬਾ,
ਅਸੀਂ ਚਾਹੀਏ ਚੜ੍ਹੇ 'ਸੁਤੇਜ' ਲੈ ਉਹ ਭਾਨ ਪੰਥ ਲਈ।
ਅਸੀਂ ਪਉੜੀ ੧ਓਅੰਕਾਰ ਦੀ ਸਚਖੰਡ ਨੂੰ ਸਿਧੀ ਲਾ ਦਈਏ,
ਕਿਸੇ ਘਾਲਣਾ ਸੰਦੀ ਰਹੇ ਨਾ ਕੋਈ ਕਾਨ ਪੰਥ ਲਈ।
ਏਹਦੇ ਵਜਣ ਧੌਂਸੇ ਰਾਤਦਿਨ ਏਹਦਾ ਬਣੇਪੁਜਾਰੀ ਕੁਲ ਦੇਸ਼,
ਸਿਫਤੀ ਦਾ ਚਾਹੜੇ ਚੰਦਰਮਾਂ ਅਸਮਾਨ ਪੰਥ ਲਈ।
ਏਹਦੇ ਝੰਡੇ ਝੁਲਣ ਦੱਰੇ ਤਕ ਨਿਤ ਵਰਤਣ ਦੇਗਾਂ,
ਹੋ ਜਾਣ 'ਅਨੰਦ' ਸਭ ਮੁਸ਼ਕਲਾਂ ਆਸਾਨ ਪੰਥ ਲਈ।

## ਪੇਸ਼ੀ

ਚੜ੍ਹਿਆ ਦਿਨ ਲੋ ਲਗੀ ਤੇ ਚਿੜੀ ਚੌਹਕੀ,
ਨਿਤ ਨੇਮ ਕਰ ਤਿੰਨਾਂ ਅਰਦਾਸ ਕੀਤੀ।
ਉਦਮ ਬਲ ਬਖਸ਼ੀਂ ਮਹਾਰਾਜ ਸਾਨੂੰ,
ਗਲੇ ਪਾ ਪੱਲਾ ਬਿਨੈ ਖਾਸ ਕੀਤੀ।
ਮੋਤੀ ਮਹਿਰੇ ਨੇ ਦੂਧ ਪਿਲਾਇਆ ਆਕੇ,
ਪੂਰੀ ਸਤਿਗੁਰਾਂ ਉਸਦੀ ਆਸ ਕੀਤੀ।
ਕੜੀਆਂ ਮਾਰ ਮਾਸੂਮਾਂ ਨੂੰ ਅਹਿਦੀਆਂ ਨੇ,
ਪੇਸ਼ੀ ਜਾਇਕੇ ਸੂਬੇ ਦੇ ਪਾਸ ਕੀਤੀ।
ਬੁਰਜ ਵਿਚ ਛਡ ਗਏ ਮਾਤਾ ਸਾਹਿਬ ਜੀ ਨੂੰ,
ਅੰਮੀਂ ਪੋਤਿਆਂ ਕੋਲੋਂ ਵਿਛੋੜ ਦਿਤੀ।
ਹੱਥ ਜੋੜਕੇ ਫਤਹਿ ਬੁਲਾਈ ਜਾਕੇ,
ਵਾਗ ਮੌਤ ਦੇ ਵਤਨ ਨੂੰ ਮੋੜ ਦਿਤੀ।

## ਹੁਕਮ

ਚੜ੍ਹੀ ਤੁਸਾਂ ਨੂੰ ਜੰਮਦਿਆਂ ਮਰਨ ਮਿਟੀ,
ਕਲ ਕਿਹਾ ਨਾ ਫਤਹਿ ਬੁਲਾਵਨੀ ਏਂ।
ਦਾਦੀ ਨਾਲ ਕੀਹ ਦਸੋ ਸਲਾਹ ਕੀਤੀ,
ਕਲਮਾਂ ਪੜ੍ਹਨਾ ਕਿ ਜਾਨ ਗੁਆਵਣੀ ਏਂ।
ਡੋਲੇ ਲਵੋ ਤੇ ਬਣੋਂ ਵਜ਼ੀਰ ਮੇਰੇ,
ਐਵੇਂ ਮੁਫ਼ਤ ਅੰਦਰ ਜਿੰਦ ਜਾਵਣੀ ਏਂ।

ਸਾਰੀ ਤੁਸਾਂ ਦੇ ਗਏ ਨੇ ਕੁਲ ਮਾਰੇ,
ਮਦਦ ਕਿਸੇ ਨਾ ਆਣ ਪੁਚਾਵਣੀ ਏਂ।
ਉਮਤ ਨਬੀ ਦੀ ਵਿਚ ਬਹਿਸ਼ਤ ਜਾਵੇ,
ਕਾਫ਼ਰ ਦੋਜ਼ਖ਼ਾਂ ਵਿਚ ਦੁਖ ਪਾਣ ਕਾਕਾ।
ਮੁਸਲਮਾਨ ਤੇ ਰਬ ਦੀ ਖਾਸ ਬਖਸ਼ਸ਼,
ਜ਼ਾਮਨ ਏਸਦਾ ਪਾਕ ਕੁਰਾਨ ਕਾਕਾ।

## ਸਾਹਿਬਜ਼ਾਦੇ

ਅਸੀਂ ਜੰਮਦੇ ਸਾਰ ਸਰਦਾਰ ਬਣ ਗਏ,
ਨਹੀਂ ਨਵਾਬੀਆਂ ਦੀ ਸਾਨੂੰ ਲੋੜ ਸੂਬੇ।
ਅਸੀਂ ਤੇਰੇ ਬਹਿਸ਼ਤ ਤੇ ਥੁਕਦੇ ਨਹੀਂ,
ਤੇਰੀਆਂ ਦੌਲਤਾਂ ਮਿਟੀ ਦੇ ਰੋੜ ਸੂਬੇ।
ਜਿਸ ਧਰਮ ਵਿਚ ਘਲਿਆ ਗੁਰਾਂ ਸਾਨੂੰ,
ਸਾਡੀ ਸਾਂਝ ਨਾ ਉਸ ਤੋਂ ਤੋੜ ਸੂਬੇ।
ਅਸੀਂ ਡੋਲੀਏ ਨਾ ਤੇਰੇ ਡੋਲਿਆਂ ਤੇ,
ਮੌਤ ਨਾਲ ਸਾਡਾ ਮਥਾ ਜੋੜ ਸੂਬੇ।
ਸਾਨੂੰ ਗੁਰਾਂ ਦੀ ਗਲੀ ਦੀ ਭੀਖ ਚੰਗੀ,
**ਸਚਖੰਡ** ਉਹ ਵੇਖਿਆ ਅਖੀਆਂ ਨੇ।
**ਕੇਸ** ਰਖਿਆਂ ਕਾਫ਼ਰ ਜੇ ਅਸੀਂ ਹੋਈਏ,
ਘਰੀਂ ਏਗਮਾਂ ਕਾਸਨੂੰ ਰਖੀਆਂ ਨੇ।

### ਸੂਬਾ-

ਨਿਕੇ ਬੱਚਿਆਂ ਦਾ ਸੁਣ ਜਵਾਬ ਵੱਡਾ,
ਸੂਬੇ ਆਖਿਆ ਮੂੰਹੋਂ ਉਚਾਰ ਭਾਈ।
ਫੜੋ ਖਾਨੋ ਮਲੇਰੀਓ ਵੈਰੀਆਂ ਨੂੰ,
ਖਲ ਇਹਨਾਂ ਦੀ ਦਿਓ ਉਤਾਰ ਭਾਈ।
ਪਿਤਾ ਮਾਰਿਆ ਤੁਸਾਂ ਦਾ ਗੁਰੂ ਜੀ ਨੇ,
ਤੁਸੀਂ ਪੁਤ ਉਸਦੇ ਦੇਵੋ ਮਾਰ ਭਾਈ।
ਗੁਸਾ ਕੱਢ ਲਵੋ ਪਿਤਾ ਦਾ ਜਿਵੇਂ ਮਰਜ਼ੀ,
ਹਥ ਆਏ ਨੇ ਵੈਰੀ ਮਕਾਰ ਭਾਈ।

## ਜਵਾਬ ਮਲੇਰੀਏ ਖਾਨਾਂ ਦਾ

ਗੁਸੇ ਨਾਲ ਉਠ ਕਿਹਾ ਮਲੇਰੀਆਂ ਨੇ,
ਕਿਥੇ ਲਿਖਿਆ ਵਿਚ ਕੁਰਾਨ ਸੂਬੇ।
ਦੁਧ ਪੀਂਦੇ ਮਾਸੂਮਾਂ ਨੂੰ ਮਾਰਦਾ ਤੂੰ,
ਸੜੇ ਦੋਜ਼ਖਾਂ ਵਿਚ ਤੇਰੀ ਜਾਨ ਸੂਬੇ।
ਬੇ-ਗੁਨਾਹ ਉਤੇ ਜ਼ਾਲਮ ਜ਼ੁਲਮ ਕਰਨਾ,
ਏਹ ਹੈ ਆਖਦਾ ਸਾਡਾ ਈਮਾਨ ਸੂਬੇ।
ਵੈਰ ਪਿਤਾ ਦਾ ਲਵਾਂਗੇ ਗੁਰੂ ਜੀ ਤੋਂ,
ਲੜ ਕੇ ਅਸੀਂ ਵਿਚ ਕਿਸੇ ਮੈਦਾਨ ਸੂਬੇ।

ਛਡ ਏਹਨਾਂ ਮਾਸੂਮਾਂ ਤੇ ਬੁਢਿਆਂ ਨੂੰ,
ਅਲਾ ਕਰੂ ਦੂਣੇ ਇਕਬਾਲ ਸ਼ਾਹਾ ।
ਹੱਜ ਮਕੇ ਦਾ ਮਾੜੇ ਤੇ ਮੇਹਰ ਕਰਨੀ,
ਫਬਦੀ ਸੂਰਮੇ ਨੂੰ ਏਹ ਨਹੀਂ ਚਾਲ ਸ਼ਾਹਾ ।

## ਸੂਬਾ—

ਨਾਹਰਾ ਮਾਰਿਆ ਇੰਜ ਮਲੇਰੀਆਂ ਜਾਂ,
ਰਹਿਮ ਖਾਨ ਵਜ਼ੀਦ ਨੂੰ ਆਇਆ ਏ ।
ਲੈ ਜਾਓ ਬੁਰਜ ਵਿਚ ਤਿਨਾਂ ਨੂੰ ਛੱਡ ਦੇਵੋ,
ਸਾਡਾ ਕੀਹ ਮਾਸੂਮਾਂ ਗੁਵਾਇਆ ਏ ।
ਸਾਡਾ ਵੈਰ ਹੈ ਨਾਲ ਗੁਰੂ ਗੋਬਿੰਦ ਸਿੰਘ ਦੇ,
ਮਥਾ ਨਾਲ ਹਕੂਮਤ ਜਿਸ ਲਾਇਆ ਏ ।
ਕਰਨਾ ਵਾਰ ਯਤੀਮਾਂ ਤੇ ਕਹਿਰ ਰੱਬੀ,
ਅੱਲਾ ਵਿਚ ਕੁਰਾਨ ਸੁਨਾਇਆ ਏ ।
ਕਿਸੇ ਹਿੰਦੂ ਦੇ ਘਰ ਪੁਚਾ ਦੇਵੋ,
ਸੁਖ ਦਾ ਸਾਹ ਆਵੇ ਦੁਖਿਆਰਿਆਂ ਨੂੰ ।
ਖ਼ਬਰੇ ਕਿੰਨੇ ਕੁ ਦਿਨਾਂ ਦੇ ਹੈਨ ਭੁਖੇ,
ਅੰਨ ਲਭਿਆ ਨਹੀਂ ਵਿਚਾਰਿਆਂ ਨੂੰ ।

## ਸੁਚਾ ਨੰਦ

ਸੁਚਾ ਨੰਦ ਹਿੰਦੂ ਕੋਲੋਂ ਬੋਲ ਉਠਿਆ,
ਵੇਖ ਸੂਬਿਆ ਰਹਿਮ ਜੇ ਖਾਏਂਗਾ ਤੂੰ ।

ਜਦੋਂ ਪੁਜੇ ਏਹ ਪਾਸ ਗੋਬਿੰਦ ਸਿੰਘ ਦੇ,
ਲੈਸਨ ਵੈਰ ਓਦੋਂ ਪਛਤਾਏਂਗਾ ਤੂੰ।
ਪੁਤਰ ਸੱਪਾਂ ਦੇ ਸੱਪ ਹੀ ਹੋਵਣ ਨੇ,
ਭਾਵੇਂ ਕਿੰਨਾ ਪਿਆਰ ਵਧਾਏਂਗਾ ਤੂੰ।
ਸੂਲਾਂ ਜੰਮਦੀਆਂ ਦੇ ਐਨੇ ਮੂੰਹ ਤਿਖੇ
ਦੇਸਣ ਦੁਖ ਜੇ ਨਾ ਪੁਟਵਾਏਂਗਾ ਤੂੰ।
ਅਗੇ ਇਕ ਗੋਬਿੰਦ ਸਿੰਘ ਵਖਤ ਪਾਇਆ,
ਦੋ ਹੋਰ ਹੋ ਜਾਣ ਤਿਆਰ ਸੂਬੇ।
ਇਹਨਾਂ ਤਾਈਂ ਲਾਹੌਰ ਪੁਚਾ ਦੇ ਤੂੰ,
ਗਿਉਂ ਤੂੰ ਈਮਾਨੋਂ ਜੇ ਹਾਰ ਸੂਬੇ।

## ਸੂਬਾ—

ਸਦ ਕਿਹਾ ਜਲਾਦਾਂ ਨੂੰ ਤੁਰਤ ਸੂਬੇ,
ਫੜ ਕਾਫ਼ਰਾਂ ਤਾਈਂ ਲੈ ਜਾਓ ਛੇਤੀ।
ਵੇਖੋ ਅੱਗ ਕੱਖਾਂ ਵਿਚੋਂ ਨਿਕਲ ਪਈ,
ਸਿਖੀ ਵਾਲੜਾ ਮਜ਼ਾ ਚਖਾਉ ਛੇਤੀ।
ਨੀਂਹ ਕਿਲੇ ਦੀ ਉਤੇ ਖਲਹਾਰ ਕੇ ਤੇ,
ਗਿਰਦ ਇਟਾਂ ਦਾ ਕੋਟ ਬਣਾਉ ਛੇਤੀ।
ਰੋਵੇ ਮੌਤ ਵੀ ਕਾਲਜਾ ਮੁਠ ਲੈਕੇ,
ਐਸੇ ਏਹਨਾਂ ਨੂੰ ਕਸ਼ਟ ਪੁਚਾਉ ਛੇਤੀ।
ਮੈਨੂੰ ਏਹਨਾਂ ਦੇ ਹਾਲ ਤੇ ਤਰਸ ਆਵੇ,
ਕਰਨ ਤਰਸ ਨਾ ਏਹ ਅਪਣੀ ਜਾਨ ਉਤੇ।

ਮੇਰੇ ਪਾਸ ਲਿਆਵਣਾ ਬਰਕਤ ਸਿੰਘਾ,
ਜੇ ਲਿਆਉਣ ਈਮਾਨ ਈਮਾਨ ਉਤੇ।

## ਜਲਾਦ

ਕੰਧ ਕਿਲੇ ਦੀ ਪਾਸ ਜਲਾਦ ਖੜ ਕੇ,
ਝਟ ਸੂਬੇ ਦਾ ਹੁਕਮ ਬਜੋਣ ਲਗੇ।
ਖਾਰੇ ਨੀਂਹ ਤੇ ਖੜੇ ਕਰ ਲਾੜਿਆਂ ਨੂੰ,
ਸੂਹੇ ਇੱਟਾਂ ਦੇ ਜੋੜੇ ਪਹਿਨੌਣ ਲਗੇ।
ਥੰਮ ਧਰਮ ਵਾਲੇ ਬਣੇ ਵੀਰ ਦੋਵੇਂ,
ਢਹਿੰਦਾ ਹਿੰਦ ਦਾ ਮਹਿਲ ਬਚੌਣ ਲਗੇ।
ਪੁਤ ਲੋਕਾਂ ਦੇ ਨਾਰਾਂ ਵਿਆਹੁੰਦੇ ਨੇ,
ਪੁਤਰ ਗੁਰਾਂ ਦੇ ਮੌਤ ਵਿਆਹੁਣ ਲਗੇ।
ਸ਼ੁਰੂ ਜਪੁਜੀ ਸਾਹਿਬ ਦੇ ਪਾਠ ਕੀਤੇ,
ਗੁਰੂ ਚਰਨੀ ਚਿਤ ਜਮੌਣ ਲਗੇ।
ਖਿੜੇ ਫੁਲ ਗੁਲਾਬ ਦੇ ਬੁਤ ਬਣ ਗਏ,
ਲਹੂ ਕੰਧ ਵਿਚੋਂ ਬਾਹਰ ਔਣ ਲਗੇ।
ਰਹਿਮ ਦਿਲ ਖੁਦਾ ਪਰਸਤ ਬੰਦੇ,
ਜ਼ੁਲਮ ਵੇਖ ਏਹ ਹੰਝੂ ਵਹੌਣ ਲਗੇ।
ਛੇਤੀ ਗ਼ਰਕ 'ਅਨੰਦ' ਸਰਹੰਦ ਹੋਸੀ,
ਫਿਟਕਾਂ ਪੌਣ ਸਰਾਪ ਸੁਨੌਣ ਲਗੇ।

## ਸੂਬੇ ਨੇ ਆਉਣਾ

ਕੰਧ ਛਾਤੀਆਂ ਤੀਕ ਜਾਂ ਗਈ ਅਪੜ,
ਸੂਬਾ ਫੇਰ ਕਚਹਿਰੀਓਂ ਆਂਵਦਾ ਏ।
ਅਖਾਂ ਲਾਲ ਕਰ ਕਢ ਤਲਵਾਰ ਨੰਗੀ,
ਮੂੰਹੋਂ ਬੋਲ ਬਕਵਾਸ ਸੁਣਾਂਵਦਾ ਏ।
ਕਾਫਰ ਕਾਕਿਓ, ਕਰੋ ਕਬੂਲ ਕਲਮਾਂ,
ਵੇਖੋ ਸਿਖੀਓਂ ਹੱਥ ਕੀਹ ਆਂਵਦਾ ਏ।
ਮੌਜ ਲੁਟ ਲੌ ਬੁਲਬੁਲੋ ਬਾਗ ਅੰਦਰ,
ਕਾਹਨੂੰ ਮਰਨਾ ਤੁਸਾਂ ਨੂੰ ਭਾਂਵਦਾ ਏ।
ਜ਼ੋਰਾਵਰ ਸਿੰਘ ਨੇ ਕਿਹਾ ਦੂਰ ਹੋ ਜਾ,
ਸਾਨੂੰ ਸ਼ਕਲ ਚੰਡਾਲ ਵਿਖਾ ਨਾਹੀਂ।
ਸਾਨੂੰ ਦੁਖ ਇਕੋ ਗਲਾਂ ਤੇਰੀਆਂ ਦਾ,
ਸੌਂਹ ਰਬ ਦੀ ਹੋਰ ਪਰਵਾਹ ਨਾਹੀਂ।

## ਸੂਬਾ

ਹੁਕਮ ਦੇ ਸੂਬਾ ਪਾਪੀ ਚਲਾ ਗਿਆ,
ਕੰਧ ਫੇਰ ਜਲਾਦ ਬਣਾਣ ਲਗੇ।
ਦੁਖ ਦਿਤਿਆਂ ਦਹਿਲ ਮਾਸੂਮ ਜਾਵਣ,
ਛਾਂਗ ਜੋੜ ਇਟਾਂ ਚੂਨਾਂ ਲਾਣ ਲਗੇ।
ਸੀ ਕੀਤੀ ਮਾਸੂਮਾਂ ਨਾ ਇਕ ਵਾਰੀ,

ਲੋਕੀਂ ਦੇਖ ਕੰਨੀਂ ਹਥ ਲਗਾਣ ਲਗੇ।
ਭਾਵੇਂ ਨਿਕੇ ਦਸਮੇਸ਼ ਜੀ ਜਿਗਰ ਤੇਰੇ,
ਕੰਮ ਕਰਕੇ ਵਡੇ ਦਿਖੌਣ ਲਗੇ।
ਕੰਧ ਮੋਢਿਆਂ ਤੀਕ ਜਾਂ ਪੁਜ ਗਈ,
ਫਤਹਿ ਸਿੰਘ ਹੋਰੀਂ ਘਬਰੌਣ ਲਗੇ।
ਵਡੇ ਵੀਰ ਜੋਰਾਵਰ ਸਿੰਘ ਸਾਹਿਬ,
ਬੋਲ ਨਾਲ ਪਿਆਰ ਸਮਝੌਣ ਲਗੇ।
ਫ਼ਤਹਿ ਸਿੰਘ ਜੀਉ ਫਤਹਿ ਕਰ ਬਾਜ਼ੀ,
ਹੁਣ ਕਾਸਨੂੰ ਢੇਰੀਆਂ ਢੌਣ ਲਗੇ।
ਆਏ ਅਸੀਂ ਪਹਿਲਾਂ ਚਲੇ ਤੁਸੀਂ ਪਹਿਲਾਂ,
ਸਾਡਾ ਹਕ ੳ ਤੁਸੀਂ ਚੁਰੌਣ ਲਗੇ।
ਬਰਕਤ ਸਿੰਘ ਪੈਂਡੇ ਸਾਡੇ ਮੁਕ ਗਏ,
ਸਚ-ਖੰਡ ਅੰਦਰ ਪੈਰ ਪੌਣ ਲਗੇ।
ਕਹਿੰਦਾ ਵੀਰ ਜੀ ਦੰਮ ਹੈ ਰੁਕ ਰਿਹਾ,
ਕਰੋ ਤੁਸੀਂ ਨਾ ਕੁਛ ਪਰਵਾਹ ਚਲੋ।
ਮਗਰ ਮਗਰ ਮੈਂ ਭੀ ਚਲਾ ਆਂਵਦਾ ਹਾਂ,
ਤੁਸੀਂ ਅਗੇ ਬਨਾਂਵਦੇ ਰਾਹ ਚਲੋ।

## ਸਸਕਾਰ

ਗਲੇ ਰੁਕ ਗਏ ਮੁਕ ਗਏ ਸਭ ਝੇੜੇ,
ਤੇਗ਼ ਮਾਰਕੇ ਸੀਸ ਉਡਾਂਵਦੇ ਨੇ।
ਕੰਧ ਗਿੜ ਗਿੜਾਇਕੇ ਡਿਗ ਪਈ,

ਹਿੰਦੂ ਖੂਨ ਦੇ ਲੋਕੀਂ ਵਗਾਂਵਦੇ ਨੇ।
ਭੌਰ ਦੋਹਾਂ ਦੇ ਉਡਕੇ ਕੰਧ ਵਿਚੋਂ,
ਬੁਰਜ ਵਿਚ ਮਾਤਾ ਕੋਲ ਆਂਵਦੇ ਨੇ।
ਦੇ ਮੁਬਾਰਕਾਂ ਆਖਦੇ ਕਮਰ ਕਸੋ,
ਦੇਖੋ ਬਾਬਾ ਜੀ ਬੰਨੇ ਬੁਲਾਂਵਦੇ ਨੇ।
ਸਰਪ ਕੁੰਜ ਵਾਂਗੂੰ ਦੇਹ ਤ੍ਰਿਆਗ ਮਾਤਾ,
ਝਟ ਪੋਤਿਆਂ ਨਾਲ ਸਿਧਾਂਵਦੇ ਨੇ।
ਸਚਖੰਡ ਅੰਦਰ ਪਹੁੰਚ ਬਰਕਤ ਸਿੰਘਾ,
ਰਲ ਜੋਤ ਵਿਚ ਜੋਤ ਹੋ ਜਾਂਵਦੇ ਨੇ।
ਟੋਡਰ ਮਲ ਦੀਵਾਨ ਨੇ ਲੈ ਦੋਹਾਂ,
ਮੋਹਰਾਂ ਤਾਰ ਕੀਤੇ ਸਸਕਾਰ ਵੀਰੋ।
ਮੋਏ ਨਹੀਂ 'ਅਨੰਦ' ਉਹ ਅਮਰ ਹੋਏ,
ਕੌਮ ਵਾਸਤੇ ਕਸ਼ਟ ਸਹਾਰ ਵੀਰੋ।



# ਸ਼ਹੀਦੀ ਬਾਬਾ ਦੀਪ ਸਿੰਘ ਜੀ

ਵਾਰ—

ਸੀ ਨਾਦਰ ਦੰਦ ਭਨਾਇਕੇ, ਜਦ ਮੁੜਿਆ ਖਾਲੀ।
ਤਾਂ ਉਸਦੇ ਪਿਛੋਂ ਫੌਜ ਲੈ, ਚੜ੍ਹਿਆ ਅਬਦਾਲੀ।
ਉਹਨੇ ਕੀਤੀ ਮਾਰੋ ਮਾਰ ਆ, ਤਕ ਮੋਏ ਮਾਲੀ।
ਨਾ ਇਜ਼ਤ ਆਪਣੀ ਹਿੰਦ ਤੋਂ, ਤਦ ਰਹੀ ਸੰਭਾਲੀ।
ਸਭ ਸੌਂ ਗਏ ਗੋਰਖੇ ਰਾਜਪੂਤ, ਪੀ ਭੰਗ ਪਿਆਲੀ।
ਸਿੰਘਾਂ ਬਾਝੋਂ ਦੇਸ਼ ਦਾ, ਕੋਈ ਰਿਹਾ ਨਾ ਵਾਲੀ।
ਕਰਦੇ ਹਿੰਦ ਵਿਚ ਜ਼ੁਲਮ ਉਹ, ਆਕੇ ਮੰਨ ਮੰਨੇ।
ਸਿੰਘਾਂ ਬਾਝੋਂ ਉਹਨਾਂ ਦੇ, ਦੰਦ ਕੋਈ ਨਾ ਭੰਨੇ।
ਭੂਤੇ ਫਿਰਨ ਪਠਾਨ ਕੁਲ, ਡਰ ਰਿਹਾ ਨਾ ਖਲੇ।
ਢਾਹ ਮੰਦਰ ਪਥਰ ਕੀਮਤੀ, ਗਜ਼ਨੀ ਨੂੰ ਘਲੇ।
ਉਹ ਸੋਨਾਂ,ਚਾਂਦੀ, ਪਿਤਲ ਆਦਿ ਧਨ ਤਾਂਬਾ ਨਾਰੀ।
ਲੁਟ ਲੁਟ ਕੇ ਲਈ ਜਾਂਵਦੇ,ਕੀਹ ਵਿਆਹੀ ਕੁਵਾਰੀ।
ਕਖ ਮੁਕੇ ਹਿੰਦੂ ਜਾਣਕੇ, ਬਣ ਸ਼ੋਹਲਾ ਭੜਕਨ।
ਪਰ ਵਿਚ ਉਨ੍ਹਾਂ ਦੀ ਅਖ ਦੇ,ਸਿੰਘ ਕੁਕਰਾ ਰੜਕਨ।
ਉਹ ਕਹਿਣ ਮਿਟਾਣਾ ਪੰਥ,ਦੇਸ਼ ਵਿਚੋਂ 'ਸਤਨਾਜਾ'।
ਫੇਰ ਅਸਾਡੇ ਵਾਸਤੇ, ਹਿੰਦੂ ਨੇ ਖਾਜਾ।

ਆ ਡੇਰੇ ਲਾਏ ਲਾਹੌਰ ਵਿਚ, ਜ਼ਾਲਮ ਅਬਦਾਲੀ।
ਉਹ ਪੁਛੇ ਸੂਬੇ ਖਾਨ ਨੂੰ, ਕੁਲ ਹਿੰਦ ਦੀ ਚਾਲੀ।
ਕੇਹੜੀ ਕੌਮ ਏ ਹਿੰਦ ਵਿਚ, ਤਕੜੀ ਜਾਂ ਮਾੜੀ।
ਅੜਦੀ ਕੇਹੜੀ ਕੌਮ ਏ, ਉਠ ਮੁਗ਼ਲ ਅਗਾੜੀ।
'ਖਾਨ ਬਹਾਦਰ' ਆਖਦਾ, ਸੁਣ ਸ਼ਾਹ ਜਰਵਾਣੇ।
ਸਿੰਘਾਂ ਬਾਝੋਂ ਹੋਰ ਲੋਕ ਸਭ ਸਮਝ ਮਖਾਣੇ।
ਜਦ ਦਾ ਬੈਠਾ ਹਾਂ ਤਖਤ ਤੇ, ਲਾ ਥੱਕਾ ਚਾਰਾ।
ਸਿੰਘ ਇਹ ਮੁਕੇ ਨਾ ਝੁਕੇ, ਦੁਖ ਦਿਤਾ ਭਾਰਾ।
ਜਿਉਂ ਜਿਉਂ ਮੈਂ ਹਾਂ ਮਾਰਦਾ, ਏਹ ਵਧਦੇ ਜਾਂਦੇ।
ਗਾਜਰ, ਮੂਲੀ, ਸਾਗ, ਪੱਤਰ ਖਾ ਸ਼ੁਕਰ ਮਨਾਂਦੇ।
ਲੁਟਨ ਡਾਕੂ ਕਾਬਲੋਂ, ਹਿੰਦ ਨੂੰ ਜੋ ਆਵਨ।
ਐਸਾ ਦੇਣ ਇਨਾਮ ਸਿੰਘ, ਹਥ ਕੰਨੀ ਲਾਵਨ।
ਦਿਨ ਕਿਤੇ ਰਾਤੀਂ ਕਿਤੇ, ਥੌਹ ਪਤਾ ਨਾਂ ਲਗੇ।
ਲੜਨ ਜਦੋਂ ਮੈਦਾਨ ਵਿਚ, ਹੜ ਲਹੂਆਂ ਵਗੇ।
ਫਿਰ ਅਬਦਾਲੀ ਪੁਛਦਾ, ਦਸ ਢੰਗ ਪਿਆਰੇ।
ਮੁਕਣ ਕਿਵੇਂ ਜਹਾਨ ਚੋਂ, ਏਹ ਬਾਗ਼ੀ ਸਾਰੇ।
ਹੋਵੇ ਸਾਫ ਮੈਦਾਨ ਫੇਰ, ਸਿੰਘ ਜਾਵਨ ਮਾਰੇ।
ਲੁਟੀਏ ਹਿੰਦੁਸਤਾਨ ਨੂੰ, ਲਾ ਚੋਟ ਨਿਗਾਰੇ।

## ਲਖੂ ਇਮਨਾ ਬਾਦੀਏ ਦੀ ਵਿਉਂਤ

ਲਖੂ ਇਮਨਾਬਾਦੀਆ, ਹਿੰਦੂ ਹਤਿਆਰਾ।
ਸਿੰਘਾਂ ਨੂੰ ਮਰਵੌਨ ਦਾ ਸੀ ਮੁਖਬਰ ਭਾਰਾ।

ਕਹਿੰਦਾ ਸੁਣ ਲੌ ਖਾਨ ਜੀ, ਇਕ ਢੰਗ ਨਿਆਰਾ ।
ਮੁਕਨ ਸਿੰਘ ਜਹਾਨ ਚੋਂ, ਕਰ ਵੇਖੋ ਚਾਰਾ
ਅੰਮ੍ਰਿਤਸਰ ਹੈ ਇਹਨਾਂ ਦਾ, ਇਕ ਤੀਰਥ ਭਾਰਾ ।
ਤੇ ਮੰਦਰ ਹੈ ਇਕ ਉਸ ਵਿਚ, ਜਿਉਂ ਅਰਸ਼ੀ ਤਾਰਾ ।
ਟੁਬੇ ਉਸ ਵਿਚ ਆਣਕੇ, ਜਦ ਕਾਇਰ ਲਾਵਨ ।
ਗੱਜਨ ਬੱਬਰ ਸ਼ੇਰ ਬਣ, ਰਣ ਧੁੰਮਾਂ ਪਾਵਣ ।
ਲਗੇ ਵਾਂਗਰ ਪੇਂਦ ਦੇ, ਏਹਨਾਂ ਨੂੰ ਪਾਣੀ ।
ਉਸ ਤੀਰਥ ਵਿਚ ਪਾਤਸ਼ਾਹ, ਕੋਈ ਕਲਾ ਟੁਬਾਣੀ ।
ਕੋਹੜੇ ਨਹਾ ਨਹਾ ਉਸ ਵਿੱਚ, ਹੋ ਕੁੰਦਨ ਜਾਂਦੇ ।
ਕਾਂ ਕਾਲੇ ਹੋਂਦੇ ਹੰਸ ਨੇ, ਮੂੰਹ ਪਾਣੀ ਪਾਂਦੇ ।
ਮੂੰਹ ਵਿੱਚ ਪਾ ਕੇ ਚਲੇ ਜਾਂ, ਸੁਣਦੇ ਵਡਿਆਈ ।
ਜਨਮ ਮਰਨ ਦਾ ਇਹਨਾਂ ਨੂੰ, ਡਰ ਰਹੇ ਨਾ ਕਾਈ ।
ਜੇ ਉਹ ਮੰਦਰ ਢਾਹ ਦਿਓ, ਚੁਕ ਮਲਬਾ ਸਾਰਾ ।
ਤੀਰਥ ਪਧਰਾ ਕਰ ਦਿਓ, ਪਾ ਇਟਾਂ ਗਾਰਾ ।
ਮੁਕਨ ਸਿੰਘ ਜਹਾਨ ਚੋਂ, ਫਿਰ ਮਾਰੋ ਮਾਰਾ ।
ਇਉਂ ਸਿੰਘਾਂ ਦੀਆਂ, ਖੁੰਢੀਆਂ, ਹੋਵਣ ਤਲਵਾਰਾਂ ।

## ਫੌਜਾਂ ਦੀ ਚੜ੍ਹਾਈ

ਆਈ ਲਖੂ ਦੀ ਗੱਲ ਪਸੰਦ ਸ਼ਾਹ ਨੂੰ,
ਫੌਜਾਂ ਦਿਤੀਆਂ ਤੁਰਤ ਚੜ੍ਹਾ ਭਾਈ ।
ਗਸ਼ਤੀ ਦਲ ਸਾਰੇ ਪਿੰਡ ਵਿਚ ਫੇਰੇ,
ਜੰਗਲ ਪੁਟ ਕੇ ਦਿਤੇ ਜਲਾ ਭਾਈ ।

ਸਰ ਬੁਲੰਦ ਖਾਂ ਨੂੰ ਭਾਰੀ ਫੌਜ ਦੇ ਕੇ,
ਅੰਮ੍ਰਿਤਸਰ ਵਲ ਦਿਤਾ ਭਜਾ ਭਾਈ।
ਮੰਦਰ ਢਾਹ ਕੇ ਪੂਰ ਤਲਾ ਦੇਵੇ,
ਗੱਲਾਂ ਦਿਤੀਆਂ ਕੁਲ ਸਮਝਾ ਭਾਈ।
ਡੇਰਾ ਲਾਇਕੇ ਆਪ ਲਾਹੌਰ ਬੈਠਾ,
ਖਰਚ ਖਾਨ ਕੋਲੋਂ ਲੈਕੇ ਖਾਨ ਲਗਾ।
ਅਲੇ ਜ਼ਖਮਾਂ ਤੇ ਚੰਦਰਾ ਬਰਕਤ ਸਿੰਘਾ,
ਪੀਸ ਪੀਸ ਕਰਕੇ ਲੂਣ ਪਾਣ ਲਗਾ।

ਤਥਾ—

ਨੱਚਣ ਕੰਜਰੀਆਂ ਪੀਣ ਸ਼ਰਾਬ ਹੁੱਕੇ,
ਕੀਰਤਨ ਹੋਏ ਜਿਥੇ ਦਿਨ ਰਾਤ ਪਿਆਰੇ।
ਖੁਰਾ ਖੋਜ ਤੀਰਥ ਦਾ ਮਟਾਣ ਲੱਗੀ,
ਮਿੱਟੀ ਸੁਟ ਪਠਾਨ ਦੀ ਜ਼ਾਤ ਪਿਆਰੇ।
ਸਿੰਘ ਜੰਗਲਾਂ ਵਿਚ ਗੁਜ਼ਰਾਨ ਕਰਦ,
ਉਹ ਵੀ ਵਢ ਫੂਕੇ ਖਾਤਰ ਘਾਤ ਪਿਆਰੇ।
ਝਖੜ ਝੁਲਿਆ ਪੰਥ ਤੇ ਕਹਿਰ ਵਾਲਾ,
ਪਿਛਲੇ ਜ਼ੁਲਮ ਹੋਏ ਸਭ ਮਾਤ ਪਿਆਰੇ।
ਸਰ ਬੁਲੰਦ ਖਾਂ ਮੁਛਾਂ ਤੇ ਹਥ ਫੇਰੇ,
ਕੇਹੜਾ ਆਖਦਾ ਸਿੰਘ ਨਾ ਮੁਕਦੇ ਨੇ।
ਗ਼ਹਿਰੀ ਅੱਖ 'ਅਨੰਦ' ਜੇ ਹੋਏ ਮੇਰੀ,
ਸਾਹ ਫਰਿਸ਼ਤਿਆਂ ਦੇ ਉਦੋਂ ਸੁਕਦੇ ਨੇ।

## ਬਾਬਾ ਦੀਪ ਸਿੰਘ ਜੀ ਨੂੰ ਖਬਰ ਹੋਣੀ

ਰਹਿੰਦਾ ਦਮਦਮੇ ਸਾਹਿਬ ਬਾਬਾ ਦੀਪ ਸਿੰਘ ਸੀ,
ਗੁਰਬਾਣੀ ਦਾ ਕਰਦਾ ਪਰਚਾਰ ਵੀਰੋ।
ਚੌਹਾਂ ਤਖਤਾਂ ਦੇ ਵਿਚ ਪਰਕਾਸ਼ੀਆਂ ਉਸ,
ਹਥੀਂ ਲਿਖ ਸੁੰਦਰ ਬੀੜਾਂ ਚਾਰ ਵੀਰੋ।
ਕਲਗੀਧਰ ਨੇ ਹਥੀਂ ਛਕਾ ਅੰਮ੍ਰਿਤ,
ਉਹਨੂੰ ਬਲ ਦਿਤਾ ਬੇਸ਼ੁਮਾਰ ਵੀਰੋ।
ਦਸਿਆ ਕਿਸੇ ਨੇ ਉਸ ਦੇ ਜਥੇ ਨੂੰ ਜਾ,
ਹੋਇਆ ਅਸਾਂ ਤੇ ਆਖਰੀ ਵਾਰ ਵੀਰੋ।
ਹਰਮੰਦਰ, ਸਰੋਵਰ ਨੂੰ ਸ਼ਾਹ ਐਹਮਦ,
ਢਾਹ ਪੂਰ ਕੇ ਖੋਜ ਮਟਾਈ ਜਾਵੇ।
ਸਿੰਘ ਕਿਤੇ 'ਅਨੰਦ' ਨਾਂ ਲੁਕ ਸਕਣ,
ਜੰਗਲ ਵਢ ਵਢ ਕੇ ਸੜਵਾਈ ਜਾਵੇ।

## ਚੜ੍ਹਾਏ

ਇਕ ਹਜ਼ਾਰ ਅਕਾਲੀ ਲੈਕੇ, ਦੀਪ ਸਿੰਘ ਗਜ ਚੜ੍ਹਿਆ।
ਲੰਘ ਹਰੀਕੇ ਪਤਨੋ ਬਿਆਸੀ, ਤਰਨ ਤਾਰਨ ਆ ਵੜਿਆ।
ਉਠਨ ਵਿੱਚ ਜੁਸੇ ਦੇ ਚਿਨਗਾਂ, ਲੂੰ ਲੂੰ ਭਾਂਬੜ ਬਲਿਆ।
ਆਖੇ ਜੇ ਨਾਂ ਅਬਦਾਲੀ ਨੂੰ, ਵਾਂਗ ਮਛੀ ਮੈਂ ਤਲਿਆ।
ਦੀਪਸਿੰਘ ਨਹੀਂ ਕਿਸੇਆਖਣਾ, ਅੰਨਖਾਣਾ ਮਾਂ ਦਾ ਜਾਇਆ।

ਮੇਰੇ ਜੀਂ'ਦੇ ਹੋ ਨਹੀਂ ਸਕਦਾ, ਸਾਨੂੰ ਜਾਏ ਮਿਟਾਇਆ।
ਹਰਮੰਦਰ ਦੀ ਇਜ਼ਤ ਤਾਈਂ, ਜੋ ਪਾਪੀ ਹਥ ਪਾਵੇ।
ਮੇਰੇ ਕਹਿਰੋਂ ਜਾਨ ਬਚਾਕੇ, ਘਰ ਕਿਉਂ ਵਾਪਸ ਜਾਵੇ।
ਧਰਮ ਜੁਧ ਲਈ ਕੁਲ ਬਹਾਦਰ, ਅਣਖੀ ਹੋ ਗਏ ਕਠੇ।
ਸਦਾ ਮੌਤ ਦੇ ਤਾਈਂ ਕਰਦੇ, ਜੇਹੜੇ ਹਾਸੇ ਠਠੇ।
ਕਢ ਦੇਈਏ ਅਖ ਉਸਦੀ ਫੜਕੇ, ਅਖ ਕਰੇ ਜੋ ਕਾਣੀ।
ਇਉਂ ਰੋਹ ਅੰਦਰ ਖੂਨ ਖੌਲਦਾ, ਦੇਗ ਅੰਦਰ ਜਿਉਂ ਪਾਣੀ।
'ਕੜਾਹ ਪ੍ਰਸ਼ਾਦ' ਦੀ ਦੇਗ ਚੜ੍ਹਾਕੇ, ਰਲ ਅਰਦਾਸਾ ਕਰਦੇ।
ਗੁਰੂ ਅਰਜਨ ਤੇਰੀ ਓਟ ਨੇ ਲੈਂਦੇ, ਸੇਵਕ ਤੇਰੇ ਘਰਦੇ।
ਤੇਰੇ ਦਰ ਦੀ ਇਜ਼ਤ ਖਾਤਰ, ਲਗੇ ਕਰਨ ਚੜ੍ਹਾਈ।
ਹਥ ਤੇਰੇ ਹੈ ਇਜ਼ਤ ਸਾਡੀ, ਹੋਵੀਂ ਸੰਗ ਸਹਾਈ।
ਦੀਪ ਸਿੰਘ ਅਰਦਾਸੇ ਅੰਦਰ, ਏਹ ਪਰਤੱਗਿਆ ਕੀਤੀ।
ਸੀਸ ਦਿਆਂ ਪਰਕਰਮਾਂ ਵਿਚ ਜਾ, ਧੋਵਾਂ ਕੁਲ ਕੁਰੀਤੀ।
ਛਕ ਪਰਸ਼ਾਦ ਤੇ ਟਪ ਲਕੀਰਾਂ, ਇਉਂ ਤੁਰਿਆ ਦਲ ਸਾਰਾ।
ਘਟ ਜਿਵੇਂ ਟਿਲੇ ਦੀ ਚੜਕੇ, ਪਾਵੇ ਧੁੰਦੂਕਾਰਾ।
ਲਗੀ ਚੋਟ ਨਗਾਰਿਆਂ ਉਤੇ, ਚੜ੍ਹ ਪਏ ਸ਼ੇਰ ਅਕਾਲੀ।
ਬੀਰ ਰਸ ਵਿਚ ਮਤੇ ਤੁਰਦੇ, ਪਾਂਦੇ ਜਾਣ ਧੁਮਾਲੀ।
ਨਾਦਰ ਸ਼ਾਹ ਦੇ ਪਿਛੋਂ ਆਇਆ, ਚੜ੍ਹ ਸਾਲਾ ਅਬਦਾਲੀ।
ਕਰੀਏ ਇਸਦੇ ਡੱਕਰੇ ਫੜਕੇ, ਟੋਕਾ ਜਿਵੇਂ ਪਰਾਲੀ।
ਤਰਨ ਤਾਰਨ ਦੇ ਤਲਕੇ ਅੰਦਰ, ਥਾਂ ਥਾਂ ਧੁੰਮਾਂ ਪਈਆਂ।
ਹਰਮੰਦਰ ਦੀ ਸ਼ਾਨ ਬਚਾਵਣ, ਸਿਖ ਫੌਜਾਂ ਅਜ ਗਈਆਂ।
ਨਸ਼ਟ ਕਰੀਂ ਇਹ ਦੁਸ਼ਟ ਚੌਂਕੜੀ, ਇਉਂ ਕਹਿੰਦੇ ਨਰਨਾਰੀ।
ਆਪਣੀ ਇਜ਼ਤ ਆਪ ਬਚਾਵੀਂ, 'ਸ਼ਾਂਤ ਪੁੰਜ' ਗਿਰਧਾਰੀ।

'ਗੋਹਲਵਾੜ' ਨੇੜੇ ਜਦ ਅਪੜੇ, ਜੋ ਪੇ ਧੂੜ ਧੁਮ ਦੇ।
ਉਥੇ ਅਗੇ ਦੁਸ਼ਟ ਦੁਰਾਨੀ, ਪਏ ਸਨ ਲੁਟ ਮਚਾਂਦੇ।
ਖਾਲਸਿਆਂ ਨੂੰ ਡਕਿਆ ਅਗੋਂ, ਸਰ ਬੁਲੰਦ ਖਾਂ ਆਕੇ।
ਅੰਮ੍ਰਿਤਸਰ ਦੇ ਚਾਰ ਚੁਫੇਰਿਓਂ, ਰੋਕ ਰਖੇ ਸਨ ਨਾਕੇ।

## ਲੜਾਈ ਸ਼ੁਰੂ

### ਪਉੜੀ-

ਦੋਂਹ ਦਾਂਵਾਂ ਤੋਂ ਸੂਰਮੇਂ, ਲਾ ਚੋਟ ਨਗਾਰੇ।
ਹਥੀਂ ਤੇਗਾਂ ਸੂਤਕੇ, ਰਣ ਜੁਟੇ ਸਾਰੇ।
ਕਿਧਰੇ ਗੋਲੀ ਚਲ ਪਈ, ਕਿਧਰੇ ਅਣੀਆਲੇ।
ਕਿਧਰੇ ਜੁਟੇ ਸੂਰਮੇਂ, ਫੜ ਨੇਜ਼ੇ ਭਾਲੇ।
ਮਾਰੋ ਮਾਰ ਮੈਦਾਨ ਵਿਚ, ਮਚੀ ਪਲ ਅੰਦਰ।
ਵਿਚ ਲਹੂਆਂ ਲੇਟਣ ਸੂਰਮੇ, ਮਛੀਆਂ ਜਲ ਅੰਦਰ।
ਬੁਕਣ ਸਿੰਘ ਮੈਦਾਨ ਵਿਚ, ਧੂਹ ਕੇ ਤਲਵਾਰਾਂ।
ਲਾਵਣ ਅਗੇ ਸ਼ੇਰ ਜਿਉਂ, ਹਰਨਾਂ ਦੀਆਂ ਡਾਰਾਂ।
ਲੜਦੇ ਬੰਨ ਬੰਨ ਪੈਂਤੜੇ, ਦਲ ਹੋਏ ਲੜਾਕੇ।
ਸਿੰਘ ਲੜਦੇ ਖਾਤਰ ਧਰਮ ਦੀ, ਉਹ ਖਾਤਰ ਡਾਕੇ।
ਸਿੰਘ ਕਹਿੰਦੇ ਜਾਨਾਂ ਦੇਣੀਆਂ, ਘਰ ਗੁਰ ਦੇ ਆਕੇ।
ਪਰ ਲੜਨ ਦੁਰਾਨੀ ਸੂਰਮੇਂ, ਕੁਝ ਬਚ ਬਚਾਕੇ।
ਉਹ ਚਾਹੁਣ ਘਰਾਂ ਨੂੰ ਪਰਤਣਾ, ਪਾ ਲੁਟਾਂ ਧਾੜੇ।
ਇਹ ਚਾਹੁਣ ਬਚਾਣਾ ਘਰਾਂ ਨੂੰ, ਬੰਦ ਹੋਣ ਉਜਾੜੇ।

ਢੇਰ ਲੋਥਾਂ ਦੇ ਲਗ ਗਏ, ਕੋਹਾਂ ਦੇ ਅੰਦਰ।
ਜੇ ਜਾਨ ਜਾਏ ਕੁਝ ਫਿਕਰ ਨਾ, ਬਚ ਰਹੇ ਹਰਿਮੰਦਰ।
ਸਭ ਧਰਤੀ ਰੰਗੀ ਖੂਨ ਨਾਲ, ਰਤ ਵਹਿੰਦੀ ਭਾਰੀ।
ਜਿਉਂ ਸਾਲੂ ਰੰਗ ਕੇ ਸੁਕਣੇ, ਪਾ ਦਵੇ ਲੀਲਾਰੀ।
ਉਖੜੇ ਪੈਰ ਦੁਰਾਨੀਆਂ, ਡਾਢੇ ਘਬਰਾਏ।
ਅਲਾ ਕਾਬੂ ਸਿੰਘ ਦੇ, ਨਾ ਦੁਸ਼ਮਨ ਆਏ।
ਸਰ ਬੁਲੰਦ ਖਾਂ ਵੇਖਕੇ, ਦੇ ਹਲਾ ਸ਼ੇਰੀ।
ਕਾਬਲ, ਗਿਲਜਿਓ ਦੂਰ ਹੈ ਕੁਝ ਕਰੋ ਦਲੇਰੀ।
ਨਠਿਆਂ ਕਰਨੀ ਖਾਲਸੇ, ਨਾ ਕਦੇ ਖਲਾਸੀ।
ਮਰੋ ਜਵਾਨਾਂ ਵਾਂਗਰਾਂ, ਛਡ ਦਿਉ ਉਦਾਸੀ।
ਵਧਿਆ ਸਰ ਬੁਲੰਦ ਖਾਂ, ਜਦ ਵਾਂਗ ਹਨੇਰੀ।
ਬਿਜਲੀ ਵਾਂਗਰ ਦੀਪ ਸਿੰਘ, ਰਣ ਚੰਡੀ ਫੇਰੀ।
ਸਰ ਬੁਲੰਦ ਨੂੰ ਸੁਟਿਆ, ਕਰ ਟੋਟੇ ਟੋਟੇ।
ਢੇਰੀ ਢਾਹੀ ਗਿਲਜਿਆਂ, ਰੋਏ ਵਡੇ ਛੋਟੇ।
ਮੋਇਆ ਆਗੂ ਦਲਾਂ ਦਾ, ਲਕ ਸਭ ਦੇ ਟੁਟੇ।
ਤੰਬੂ ਆਸ ਉਮੈਦ ਦੇ, ਹੁਣ ਕੁਲ ਨੇ ਪੁਟੇ।

## ਯਾਕੂਬ ਖਾਂ ਦੀ ਦਲੇਰੀ

ਫੌਜਦਾਰ ਜਾਂ ਡਿਗ ਪਿਆ, ਵਧਿਆ ਖਾਨ ਯਾਕੂਬ।
ਐਲੀ ਅਕਬਰ ਬੋਲਕੇ ਹਲਾ ਕੀਤਾ ਖੂਬ।
ਇਧਰੋਂ ਜੋਧਾ ਦੀਪ ਸਿੰਘ, ਕਹਿ ਸਤਿ ਸ੍ਰੀ ਅਕਾਲ।
ਲੈਕੇ ਚੰਡੀ ਜੁਟਿਆ, ਖਾਂ ਯਾਕੂਬ ਦੇ ਨਾਲ।

ਆਗੂ ਦੋਹਾਂ ਦਲਾਂ ਦੇ, ਲੜਦੇ ਰਣ ਵਿਚਕਾਰ।
ਦੂਹਾਂ ਉਤੇ ਦੋਹਾਂ ਦੇ, ਚਲ ਗਏ ਸਾਂਝੇ ਵਾਰ।
ਦੋਏ ਬਹਾਦਰ ਸੌਂ ਗਏ, ਰਣ ਵਿਚ ਕਢ ਬੁਖਾਰ।
ਦੋਂਹ ਦਾਵਾਂ ਤੋਂ ਖੜਕਦਾ, ਮਾਰੂ ਮਾਰੋ ਮਾਰ।
ਧਰਮ ਸਿੰਘ ਜਥੇਦਾਰ ਨੇ, ਪਾਸ ਸਿੰਘ ਦੇ ਆਣ।
ਕਿਹਾ ਬੋਲ ਨੂੰ ਹਾਰਨਾ, ਨਹੀਂ ਸਿੰਘ ਦੀ ਸ਼ਾਨ।
ਕੀਤੀ ਤੂੰ ਅਰਦਾਸ ਸੀ, ਬਾਬਾ ਤੁਰਦੀ ਵਾਰ।
ਸੀਸ ਆਪਣਾ ਦਿਆਂਗਾ, ਜਾਕੇ ਵਿਚ ਦਰਬਾਰ।
ਲਾ ਲਏ ਅਜ ਬਹਾਦਰਾਂ, ਡੇਰੇ ਅੱਧ ਵਿਚਕਾਰ।
ਕਿਸ ਮੂਜ਼ੀ ਦਰਬਾਰ ਚੋਂ, ਕਢਣੇ ਜਾਕੇ ਬਾਹਰ।
'ਸੰਤ-ਸਪਾਹੀ' ਸੁਣਦਿਆਂ, ਜਥੇਦਾਰ ਦੀ ਤਾਨ।
ਬੁਕਿਆ ਵਾਂਗਰ ਸ਼ੇਰ ਉਠ, ਕੰਬ ਗਿਆ ਮੈਦਾਨ।
ਖਬੇ ਹਥ ਤੇ ਬੀਰ ਨੇ, ਧਰ ਲਿਆ ਸੀਸ ਅਡੋਲ।
ਮਾਰੂ ਹਲਾ ਦਲਾਂ ਨੇ, ਦਿਤਾ ਜੋਧੇ ਬੋਲ।
ਸਫ ਵੈਰੀ ਦੀ ਇਸਤਰਾਂ, ਸੁਟੀ ਬਾਬੇ ਪਾੜ।
ਭੇਡਾਂ ਅੰਦਰ ਆ ਵੜੇ, ਜਿਉਂ ਭੁਖਾ ਬਘਿਆੜ।
ਟੁਟੇ ਦਿਲ ਰੁਹੇਲਿਆਂ, ਆਗੂ ਦੋ ਮਰਵਾ।
ਕਰ ਕੇ ਮੂੰਹ ਲਾਹੌਰ ਨੂੰ, ਭਜੇ ਵਾਹੋ ਦਾ।
ਪਿਛੇ ਚੜ੍ਹਕੇ ਖਾਲਸੇ, ਲਾਹੇ ਖੂਬ ਸਥਾਰ।
ਕਹਿੰਦੇ ਕਦੇ ਨਾਂ ਆਵੀਏ, ਬਖਸ਼ੋਂ ਜੇ ਇਸ ਵਾਰ।
ਕਰ ਮਜ਼ਦੂਰੀ ਆਪਣਾ, ਕੁਨਬਾ ਲੈਂਦੇ ਪਾਲ।
ਇਸ 'ਅਬਦਾਲੀ *ਸਗ' ਨੇ, ਕੀਤਾ ਮੰਦਾ ਹਾਲ।

*ਅਬਦਾਲੀ ਕੁਤੇ।

ਜੇਹੜੇ ਬਚੇ ਲਾਹੌਰ ਪੁਜੇ, ਰੋ ਰੋ ਕਰਨ ਬਿਆਨ।
ਮਦਦ ਕਰਦੇ ਸਿੰਘਾਂ ਦੀ ਕੁਲ ਫਰਿਸ਼ਤੇ ਆਨ।
ਜਿਸਨੂੰ ਸੁਟੀਏ ਮਾਰਕੇ, ਬਸ ਕਰੇ ਨਾ ਮੂਲ।
ਸੀਸ ਤਲੀ ਤੇ ਚੁਕ ਕੇ, ਪਾਂਦਾ ਫਿਰੇ ਫਤੂਲ।
ਜੇ ਆ ਵੜੇ ਲਾਹੌਰ ਉਹ, ਸਭ ਦਾ ਖੋਜ ਮਿਟਾਨ।
ਪਰਤੋ ਵਾਪਸ ਘਰਾਂ ਨੂੰ, ਹੋ ਸਕਦਾ ਲੈ ਜਾਨ।
ਜਦ ਅਬਦਾਲੀ ਸੁਣ ਲਈ; ਇਉਂ ਸਿੰਘਾਂ ਦੀ ਕਾਰ।
ਸਣੇ ਆਗੂਆਂ ਮਰ ਗਏ ਗਿਲਜੇ ਬੀਸ ਹਜ਼ਾਰ।
ਕਾਬਲ ਨੂੰ ਉਠ ਨਠਿਆ, ਢੇਰੀ ਢਾਹ ਸ਼ਤਾਨ।
ਖਾਲਸਿਆਂ ਦੀ ਜਿੱਤ ਇਉਂ ਹੋਈ ਵਿੱਚ ਮੈਦਾਨ।

## ਦੀਪ ਸਿੰਘ ਨੇ ਪਰਕਰਮਾਂ ਵਿਚ ਪੁਜਣਾ

ਮਾਰੋ ਮਾਰ ਕਰਦਾ ਦੀਪ ਸਿੰਘ ਜੋਧਾ,
ਪਹੁੰਚ ਵਿਚ ਪਰਕਰਮਾਂ ਦੇ ਜਾਂਵਦਾ ਏ।
ਨਿਮਸ਼ਕਾਰ ਕਰਕੇ ਮਹਾਰਾਜ ਤਾਈਂ,
ਹੇਠਾਂ ਅਪਣਾ ਸੀਸ ਟਕਾਂਵਦਾ ਏ।
ਫਤਹਿ ਹੋਈ ਮੈਦਾਨ ਸਫ਼ਾ ਹੋਇਆ,
ਬਚਨ ਬੋਲਿਆ ਸ਼ੇਰ ਨਿਭਾਂਵਦਾ ਏ।
ਨਾਲ ਖੂਨ ਦੇ ਗੁਰੂ ਦਰਬਾਰ ਵਿਚੋਂ
ਜੋਧਾ ਪਾਪਾਂ ਦੀ ਮੈਲ ਉਡਾਂਵਦਾ ਏ।
ਸਿੰਘਾਂ ਸਿਦਕੀਆਂ ਕਰ ਸਸਕਾਰ ਉਥੇ,
ਯਾਦਗਾਰ ਲਈ ਥੜਾ ਬਨਾਇਆ ਏ।

ਸੇਵਾ ਕੀਤੀ ਮੁਰੰਮਤ ਤਲਾਬ ਹੋਇਆ,
ਮਲਬਾ ਸੁਟਿਆ ਕੁਲ ਕਢਾਇਆ ਏ।

ਵਾਕ ਕਵੀ-

ਮਰਦੇ ਕਦੇ ਨਹੀਂ ਮਰਨਾ ਜੋ ਜਾਣਦੇ ਨੇ,
ਮਰਦੇ ਸਦਾ ਨੇ ਮੌਤ ਤੋਂ ਡਰਨ ਵਾਲੇ।
ਤਾਕਤ ਸਿੰਘਾਂ ਨੂੰ ਕੇਹੜੀ ਮਿਟਾ ਸਕੇ,
ਹਸ ਹਸ ਮੁਸੀਬਤਾਂ ਜਰਨ ਵਾਲੇ।
ਸੇਹਰੇ ਸਿਦਕ ਦੇ ਲਾਇਕੇ ਸੀਸ ਉਤੇ,
ਚਾਉ ਨਾਲ ਲਾੜੀ ਮੌਤ ਵਰਨ ਵਾਲੇ।
ਚੜਦੀ ਕਲਾ ਵਿੱਚ ਸਿੰਘ 'ਅਨੰਦ' ਖੇਡਣ,
ਮਿਟ ਗਏ ਇਨ੍ਹਾਂ ਉਤੇ ਜ਼ੁਲਮ ਕਰਨ ਵਾਲੇ।
ਠੋਕਰ ਨਾਲ ਰਬਾਬ ਦੀ ਤਾਰ ਬੋਲੇ,
ਗੇਂਦ ਨਾਲ ਸਖਤੀ ਉਤਾਂਹ ਜਾਂਵਦੀ ਏ।
ਸਿਰ ਸਦਕਾ ਕੁਰਬਾਨੀਆਂ ਕਰਨੀਆਂ ਦੇ,
ਅਣਖੀ ਕੌਮ ਸਰਦਾਰੀ ਹੰਡਾਂਵਦੀ ਏ।



# ਸ਼ਹੀਦੀ ਭਾਈ ਬੋਤਾ ਸਿੰਘ ਜੀ

ਦੁਵੱਯਾ ਛੰਦ–

ਤਰਨ ਤਾਰਨ ਨਜ਼ਦੀਕ ਜੰਗਲਵਿਚ, ਦੋ ਸਿਖ ਹੈਸਨ ਰਹਿੰਦੇ।
ਬੋਤਾ ਸਿੰਘ ਤੇ ਬੂਟਾ ਸਿੰਘ ਜੀ, ਨਾਮ ਦੁਹਾਂ ਦਾ ਕਹਿੰਦੇ।
ਸਨ ਜੰਗੀ ਅਣਖੀਲੇ ਦੋਵੇਂ, ਲੁਕ ਕੇ ਕਰਨ ਗੁਜ਼ਾਰਾ।
ਰਾਤੀਂ ਸੇਵਾ ਹਰਿਮੰਦਰ ਦੀ, ਕਰਕੇ ਲਾਹਵਣ ਭਾਰਾ।
ਸਿੰਘਾਂ ਉਤੇ ਦਿਨ ਸਖਤੀ ਦੇ, ਹੈਸਨ ਡਾਢੇ ਆਏ।
ਪਿੰਡ ਪਿੰਡ ਮੁਖਬਰ ਖਾਨ ਬਹਾਦਰ, ਸੂਬੇ ਨੇ ਬਿਠਲਾਏ।
ਸਿੰਘਾਂ ਨੂੰ ਪਕੜਾਵੇ ਜੇਹੜਾ, ਦਵੇ ਇਨਾਮ ਜਗੀਰਾਂ।
ਸਿੱਖਾਂ ਪਿਛੇ ਕੁਤਿਆਂ ਵਾਂਗੂੰ, ਚੜੀਆਂ ਫਿਰਨ ਵਹੀਰਾਂ।
'ਦੱਸ ਪਾਵੇ ਜੋ ਦਸ ਰੁਪਈਏ, ਪਕੜ ਲਿਆਵੇ ਚਾਲੀ।
ਸੀਸ ਲਿਆਵੇ ਅੱਸੀ ਪਾਵੇ, ਹੁਕਮ ਚਲੀ ਪਰਨਾਲੀ।'
ਜੰਗਲ ਬੇਲੇ ਫੂਕੇ ਸਾਰੇ, ਸਿਰ ਨਾ ਕਿਤੇ ਲੁਕਾਵਨ।
ਕੁਟਨ ਨੰਬਰਦਾਰਾਂ ਨੂੰ ਫੜ, ਜੋ ਸਿੰਘ ਨਾ ਪਕੜਾਵਨ।
ਛਡ ਪੰਜਾਬ ਪਹਾੜਾਂ ਅੰਦਰ; ਲੁਕ ਗਏ ਸਿੰਘ ਸੀ ਜਾਕੇ।
ਕਿਰਤੀ, ਔਰਤਾਂ, ਬਚੇ ਮੁਖ਼ਬਰ, ਲੈਣ ਇਨਾਮ ਫੜਾ ਕੇ।
ਵਢ ਕੁੜੀਆਂ ਦੇ ਸੀਸ ਲਿਜਾਵਨ, ਪੁਤ ਸਿੰਘਾਂ ਦੇ ਦੱਸਣ।
ਚਿੜੀਆਂ ਮੌਤ ਗੁਵਾਰਾਂ ਹਾਸਾ, ਵਾਰ ਮੋਇਆਂ ਤੇ ਕੱਸਣ।
ਪਰ ਅਫਰੀਨ ਸਿੰਘਾਂ ਦੇ ਕੰਮ ਤੋਂ, ਪਾ ਦਿਖਲਾਵਨ ਬੰਨੀ।

ਸ਼ੁਕਰ ਸ਼ੁਕਰ ਕਰ ਮੰਨਿਆਂ ਭਾਣਾ, ਈਨ ਕਿਸੇ ਨਾਂ ਮੰਨੀ।
ਮਾਰਦੇ ਮਰਦੇ ਦੁਖੜੇ ਜਰਦੇ, ਰਹੇ ਕਲਾ ਵਿਚ ਚੜ੍ਹਦੀ।
ਤੁਲੇ ਸਿਦਕ ਦੇ ਬੰਨ ਕੇ ਤਰ ਗਏ, ਛਲ ਉਸ ਮਾਰੂ ਹੜਦੀ।
ਸਾਗ ਪਾਤ ਜੰਗਲ ਦੇ ਖਾ ਕੇ, ਪੜ੍ਹਨ ਗੁਰਾਂ ਦੀ ਬਾਣੀ।
ਖਿੜ ਖਿੜ ਹਸਣ ਵੇਖ ਮੁਸੀਬਤ, ਕੁਦਰਤ ਜਾਨ ਰਬਾਣੀ।
ਡਰਨ ਮੁਸੀਬਤ ਕੋਲੋਂ ਜੇਹੜੇ, ਚੜ੍ਹੇ ਮੁਸੀਬਤ ਕੰਧੀ।
ਕਰਨ ਮੁਸੀਬਤ ਨੂੰ ਜੇ ਠੱਠਾ, ਹੋਏ ਅੱਖਾਂ ਤੋਂ ਅੰਧੀ।
ਏਦਾਂ ਏਹ ਸਿਰਲੱਥ ਬਹਾਦਰ, ਬਨ ਵਿਚ ਵਕਤ ਗੁਜ਼ਾਰਨ।
ਗਾਜਰ, ਮੂਲੀ, ਪੇਂਜੂ ਖਾ ਖਾ, ਰਬ ਦਾ ਸ਼ੁਕਰ ਗੁਜ਼ਾਰਨ।
ਇਕ ਦਿਨ ਕਰਨਾ ਰੱਬ ਦਾ ਹੋਇਆ, ਰਾਹੀ ਸੀ ਕੁਛ ਜਾਂਦੇ।
ਨਜ਼ਰ ਉਨ੍ਹਾਂ ਦੀ ਪੈ ਗਏ ਦੋਵੇਂ, ਏਦਾਂ ਗਲ ਹਲਾਂਦੇ।
ਇਕ ਕਹੇ ਏਹ ਸਿੰਘ ਜਾਪਦੇ, ਵੇਖੇ ਕਦੇ ਕਦਾਈਂ।
ਸਿੰਘ ਨਹੀਂ ਏਹ ਹੈਨ ਧਾੜਵੀ, ਕਹੇ ਦੂਜਾ ਉਸ ਤਾਈਂ।
ਤੀਜਾ ਕਹਿੰਦਾ ਨਹੀਂ ਏਹ ਗਿਦੜ, ਲੁਕਦੇ ਫਿਰਨ ਵਿਚਾਰੇ।
ਸਿੰਘ ਹੁੰਦੇ ਤਾਂ ਏਦਾਂ ਕਾਹਨੂੰ, ਛਪਦੇ ਡਰਦੇ ਮਾਰੇ।
ਏਦਾਂ ਕਰ ਉਹ ਕਾਰਾ ਰਾਹੀ, ਲੰਘ ਗਏ ਕੁਝ ਅਗੇ।
ਬੋਤਾ ਸਿੰਘ ਜੀ ਸਾਥੀ ਤਾਈਂ, ਇੰਜ ਸੁਨਾਵਨ ਲਗੇ।
ਵੀਰਾ ਸੁਣਿਆਂ ਈ ਜਗ ਸਾਨੂੰ, ਕੀਕੂੰ ਬੋਲੀਆਂ ਮਾਰੇ।
ਸਿੰਘਾਂ ਤਾਈਂ ਨਹੀਂ ਸੋਭਦੇ, ਏਦਾਂ ਦੇ ਵਰਤਾਰੇ।
ਲੋਕੀ ਆਖਣ ਸਿੰਘ ਮੁਕ ਗਏ, ਸਾਨੂੰ ਕਾਇਰ ਕਹਿੰਦੇ।
ਸਿੰਘ ਹੋਣ ਜੋ ਅੰਮ੍ਰਿਤਧਾਰੀ, ਲੁਕ ਛਿਪ ਕੇ ਨਹੀਂ ਰਹਿੰਦੇ।
ਉਠ ਹੁਣ ਸੀਸ ਤਲੀ ਤੇ ਧਰ ਲੈ, ਰਹੀਏ ਨਾਹੀਂ ਸੁਤੇ।
ਉਚੀ ਸ਼ਾਨ ਗੁਰੂ ਦੇ ਸਿੰਘ ਦੀ, ਕਰੀਏ ਦੁਨੀਆਂ ਉਤੇ।

ਕਾਇਰਤਾ ਦਾ ਦਾ.ਗ ਸਿੰਘਾਂ ਦੇ, ਮਥੇ ਤੇ ਜੋ ਲਗਾ।
ਧੋ ਕੇ ਕਲਗੀਧਰ ਦੇ ਸਿੰਘ ਦਾ, ਉਜਲ ਕਰੀਏ ਅਗਾ।
ਜਿਸ ਮੌਤੋਂ ਹਾਂ ਡਰਦੇ ਫਿਰਦੇ, ਸਰਪਰ ਉਸਨੇ ਖਾਣਾ।
ਮੌਤ ਸਿਖ ਦਾ ਹੈ 'ਨਵ ਜੀਵਨ', ਲਾਹੁਣਾ ਭੇਸ ਪੁਰਾਣਾ।
ਸੂਰਜ, ਚੰਨ ਤੇ ਤਾਰੇ, ਚੜ੍ਹਕੇ, ਦੁਨੀਆਂ ਤੋਂ ਛਪ ਜਾਂਦੇ।
ਬਰਕਤ ਸਿੰਘਾ ਸਿੰਘ ਕਦੇ ਨਾਂ, ਆਪਣਾ ਆਪ ਲੁਕਾਂਦੇ।

## ਸਿੰਘਾਂ ਨੇ ਲਾਹੌਰ ਜਾਣ ਵਾਲੀ ਸੜਕ ਮਲ ਲੈਣੀ

ਹੈਸੀ ਇਕ ਸਰਾਂ ਬਨਾਈ, ਨੂਰ ਦੀਨ ਹਤਿਆਰੇ,
ਧਰਮਸਾਲਾ ਤੇ ਮੰਦਰ ਢਾਹ ਢਾਹ, ਜੋਰ ਜ਼ੁਲਮ ਕਰ ਭਾਰੇ,
ਪਾਸ ਉਸ ਦੇ ਆਣ ਦੂੰਹਾਂ ਨੇ, ਡੇਰੇ ਖੂਬ ਜਮਾਏ,
ਲੰਘਣ ਵਾਲੇ ਲੋਕਾਂ ਉਤੇ; ਟੈਕਸ ਉਹਨਾਂ ਨੇ ਲਾਏ,
ਟਕਾ ਗਧੇ, ਘੋੜੇ, ਤੋਂ ਲੈਂਦੇ, ਗਡੇ ਕੋਲੋਂ ਆਨਾਂ,
ਮਾਰ ਮਾਰ ਹਡ ਭੰਨਣ ਉਸਦੇ, ਜੋ ਨਾਂ ਦੇ ਜੁਰਮਾਨਾ,
ਜ਼ੋਰ ਤੇ.ਗ ਦੇ ਲੁਟ ਲਿਜਾਂਦੇ, ਲੰਘੇ ਸ਼ਾਹੀ ਖ਼ਜ਼ਾਨਾ,
ਕੰਮਣ ਲਗਾ ਏਹਨਾਂ ਕੋਲੋਂ ਥਰ ਥਰ ਕੁਲ ਜ਼ਮਾਨਾ,
ਖਾਨ ਬਹਾਦਰ ਸੂਬੇ ਦੀ, ਇਕ ਹੈਸੀ ਭੈਣ ਪਿਆਰੀ,
ਖਾਨੋ ਬੀਬੀ ਨਾਮ ਉਸਦਾ, ਹੈਸੀ ਅਜੇ ਕੁਵਾਰੀ,
ਨਾਮ ਉਸਦੇ ਲਿਖ ਕੇ ਚਿਠੀ, ਬੋਤਾ ਸਿੰਘ ਨੇ ਪਾਈ,
'ਬੋਤਾ ਸਿੰਘ' ਉਡੀਕੇ ਤੈਨੂੰ, ਆ ਖਾਨੋ ਭਰਜਾਈ,
ਆਨਾ ਲਾਇਆ ਗਡੇ ਨੂੰ ਮੈਂ, ਟਕਾ ਲਗਾਇਆ ਖੋਤਾ

ਤੇਗਾਂ ਤੋਪਾਂ ਕੋਲ ਨਾਂ ਮੇਰੇ, ਡੰਡਾ ਪਕੜ ਖਲੋਤਾ।
ਚਿਠੀ ਖਾਨ ਬਹਾਦਰ ਤਾਂਈ, ਜਦੋਂ ਮਿਲੀ ਏਹ ਜਾਕੇ।
ਪੜਕੇ ਲੋਹੇ ਵਾਂਗਰ ਤਪਿਆ, ਏਦਾਂ ਕਹੇ ਸੁਣਾ ਕੇ।
ਤਰਨ ਤਾਰਨ ਦੇ ਕੋਲ ਨੇ ਕਿਧਰੇ, ਦੋ ਸਿੰਘ ਨਿਕਲ ਆਏ।
ਖਾਧਾ ਲੁਟ ਇਲਾਕਾ ਉਹਨਾਂ, ਲੋਕ ਬੜੇ ਘਬਰਾਏ।
ਕੀਤਾ ਬੰਦ ਰਸਤਾ ਉਹਨਾਂ, ਟੈਕਸ ਸਭ ਤੋਂ ਲੈਂਦੇ।
ਜਾਨ ਬੁਝਕੇ ਮੂਰਖ ਭੰਬਟ, ਨਾਲ ਭਾਂਬੜਾਂ ਖੈਂਦੇ।
ਮਾਰ ਬੇੜੀਆਂ ਪਕੜ ਜੀਂਵਦੇ, ਜੋ ਉਹਨਾਂ ਲੈ ਆਵੇ।
ਦਿਆਂ ਇਨਾਮ, ਜਗੀਰਾਂ; ਖਿਲਤਾਂ, ਮੂੰਹ ਮੰਗੇ ਫਲ ਪਾਵੇ।
ਬੋਤਾ ਸਿੰਘ ਦੀ ਸੁਣ ਸੁਣ ਕਰਨੀ, ਸਭ ਨੇ ਨੀਵੀਂ ਪਾਈ।
ਜਾਪੇ ਅਗੋਂ ਮੌਤ ਖਾਨ ਲਈ, ਅੜਕੇ ਖਾਖਾਂ ਆਈ।
ਓੜਕ ਉਠ 'ਜਲਾਲ ਦੀਨ' ਨੇ, ਤੇਗ਼ ਮੈਦਾਨੋਂ ਚਾਈ।
ਮੈਂ ਜਾਂਦਾ ਹਾਂ ਦੇਵੋ ਮੈਨੂੰ, ਚੁਣਵਾ ਸੌ ਸਪਾਹੀ।
ਸਿੰਘ ਕੀਹ ਹੈ ਮੌਤ ਤਾਂਈ ਮੈਂ, ਨਥਾਂ ਮਾਰ ਲਿਆਵਾਂ।
ਜਦ ਅਖ ਮੇਰੀ ਵਿਚ ਰੋਹ ਆਵੇ, ਪਰਬਤ ਝੂਮ ਹਲਾਵਾਂ।
ਨਾਲ ਸਪਾਹੀ ਚੁਣਵੇ, ਉਸਨੂੰ, ਦਿਤੇ ਖਾਨ ਬਹਾਦਰ।
ਚੜੇ ਲਾਹੌਰੋਂ ਧੂੜ ਧੁਮਾਂਦੇ, ਅਕੜ ਖਾਨ ਬਹਾਦਰ।
ਏਧਰ ਦੋ ਤੇ ਓਧਰ ਸੌ ਨੇ, ਦੇਖੋ ਅਜਬ ਨਜ਼ਾਰਾ।
ਕਰਕੇ ਪੰਧ ਲਾਹੌਰੋਂ ਪੁਜਾ, ਜਾ ਟਿਡੀ ਦਲ ਸਾਰਾ।
ਕਹੇ ਜਲਾਲ ਦੀਨ ਸੁਣ ਸਿੰਘਾ, ਘੋੜਾ ਜ਼ਰਾ ਵਧਾਕੇ।
ਕੀਹ ਲੈਣਾ ਈ ਲੜ ਕੇ ਭਾਈ, ਤੁਰ ਜਾ ਜਿੰਦ ਬਚਾਕੇ।
ਕਸਮ ਖੁਦਾ ਦੀ ਕੁਝ ਨਾਂ ਆਖਾਂ, ਤਰਸ ਤੇਰੇ ਪੁਰ ਆਵੇ।
ਮੌਤੋਂ ਕੀਹ ਏ ਤੁਸਾਂ ਨੂੰ ਮਿਲਦਾ, ਖੌਫ ਨਹੀਂ ਦਿਲ ਖਾਵੇ।

## ਜੁਆਬ ਭਾਈ ਬੋਤਾ ਸਿੰਘ ਜੀ

ਜਿਦਾ ਨਿਮਕ ਖਾਈਏ ਮੰਨੀਏ ਹੁਕਮ ਉਹਦਾ,
ਬਣੀਏ ਕਦੇ ਨਾਂ ਨਿਮਕ ਹਰਾਮ ਖਾਨਾਂ।
ਕੰਮ ਸੂਰਮੇਂ ਦਾ ਡਰਨਾ ਮੌਤ ਤੋਂ ਨਾ,
ਮੈਨੂੰ ਲਗੋਂ ਕੀ ਦੇਣ ਪੈਗ਼ਾਮ ਖਾਨਾਂ।
ਕੀਤਾ ਸ਼ੁਕਰ ਅਜ ਹੋਈ ਮੁਰਾਦ ਪੂਰੀ,
ਮੈਂ ਉਡੀਕਦਾ ਸਾਂ ਸੁਬਾ ਸ਼ਾਮ ਖਾਨਾਂ।
ਗਿਦੜ ਲੁਕ ਕੇ ਵਕਤ ਗੁਜ਼ਾਰਦੇ ਨੇ,
ਰਣ ਵਿਚ ਗਜਦੇ ਮਰਦ ਦਲਿਆਮ ਖਾਨਾਂ।

ਆਵੇ ਸ਼ਰਮ ਨਾਂ ਮੁਗਲ ਦੀ ਖਿੱਚ ਹੋ ਕੇ,
ਕੰਮ ਬਾਣੀਆਂ ਵਾਲੇ ਸਵਾਲ ਨਹੀਂ।
ਅਸੀਂ ਔਂਸੀਆਂ ਉਮਰੀਆਂ ਪਾਂਵਦੇ ਹਾਂ,
ਜੇਹੜੀ ਮੌਤ ਤੋਂ ਸਾਨੂੰ ਮਲਾਲ ਨਹੀਂ।

## [illegible]

[illegible]

ਕੜੀਆਂ ਮਾਰ ਤੇ ਜਕੜ ਵਿਚ ਬੇੜੀਆਂ ਦੇ,
ਜੀਂਦਾ ਬੰਨ ਲਾਹੌਰ ਲਜਾਵਣਾਂ ਈਂ।
ਸੂਬੇ ਖਾਨ ਬਹਾਦਰ ਨੂੰ ਜਾਣਦਾ ਨਹੀਂ,
ਪੁਠਾ ਚੰਮ ਤੇਰਾ ਉਸ ਲੁਹਾਵਣਾ ਈਂ।
ਤੁਰ ਜਾ ਵਲ ਪਹਾੜਾਂ ਦੇ ਜਾਨ ਲੈ ਕੇ,
ਸੁਤੇ ਸ਼ੇਰਾਂ ਨੂੰ ਐਵੇਂ ਜਗਾਈਦਾ ਨਹੀਂ।
ਲੈਣਾ ਚੁੰਗੀਆਂ ਕੰਮ ਹੈ ਬਾਦਸ਼ਾਹ ਦਾ,
ਐਵੇਂ ਚੰਮ ਦਾ ਦੰਮ ਚਲਾਈਦਾ ਨਹੀਂ।

## ਜਵਾਬ ਭਾਈ ਬੋਤਾ ਸਿੰਘ ਜੀ

ਭਜ ਕੌਮ ਨੂੰ ਦਾਗ਼ ਲੁਵਾਵਾਂ ਕਾਹਨੂੰ,
ਮਰਨਾ ਵਿਚ ਮੈਦਾਨ ਦੇ ਭਾਂਵਦਾ ਉਏ।
ਹੋਂਦੀ ਰੀਝ ਪਹਾੜਾਂ ਵਿਚ ਫਿਰਨ ਦੀ ਜੇ,
ਕਾਹਨੂੰ ਚਿਠੀਆਂ ਘਲ ਮੰਗਾਂਵਦਾ ਉਏ।
ਸਿੰਘ ਨਹੀਂ ਉਹ ਕਾਇਰ ਦੀ ਬਿੰਦ ਹੁੰਦਾ,
ਭੀੜ ਬਣੀ ਵੇਲੇ ਘਬਰਾਂਵਦਾ ਉਏ।
ਮੌਤ ਬਣੀ ਚੁਗੱਤਿਆਂ ਕੁਪੱਤਿਆਂ ਲਈ,
ਮਰਕੇ ਕਲਾ ਚੜ੍ਹਦੀ ਸਿੰਘ ਪਾਂਵਦਾ ਉਏ।
ਏਸ ਦੇਹੀ ਨੂੰ ਮੌਤ ਦਾ ਭੈ ਹੈ ਨਹੀਂ,
ਮਰਕੇ ਤੀਰਾਂ ਤਲਵਾਰਾਂ ਤੇ ਤੁਲਨਾ ਈਂ।
ਲਬੂ ਖਲ ਤਾਂ ਬਣੂ 'ਨਿਸ਼ਾਨ ਪੀਲਾ',
ਜਿਨੇ ਵਿਚ ਖੈਬਰਾਂ ਦੇ ਝੁਲਣਾ ਈਂ।

ਤਥਾ—

ਦੇਵੇ ਭੈ ਜੋ ਸਾਨੂੰ ਬਹੁਤਿਆਂ ਦਾ,
'ਸਵਾ ਲੱਖ' ਨੂੰ ਕਲੇ ਭਜਾਣ ਵਾਲੇ।
ਹਰਨਾਂ, ਭੇਡੂਆਂ ਦੇ ਸਦਾ ਹੋਣ ਇੱਜੜ,
ਸ਼ੇਰ, ਬਾਘ, ਕਲੇ ਪਾੜ ਖਾਣ ਵਾਲੇ।
ਪੰਜ ਪੰਜ ਸਾਡੇ ਨਾਲ ਲਾ ਕੇ ਵੇਖ,
ਬਹੁਤੇ ਜ਼ੋਰ ਵਾਲੇ ਬਹੁਤੇ ਮਾਣ ਵਾਲੇ।
ਆਹਮੋ ਸਾਹਮਣੇ ਤੇਗ਼ਾਂ ਦੇ ਜੰਗ ਮਚਣ,
ਹਥ ਪਰਖ ਲੈ ਜ਼ਰਾ ਕਿਰਪਾਨ ਵਾਲੇ।
ਕਰਦਾ ਸੂਰਮਾ ਈਂ ਕਦਰ ਸੂਰਮੇ ਦੀ,
ਹਲਾ ਵੇਖ ਲੈ ਬੀਰ ਅਕਾਲੀਆਂ ਦਾ।
ਸੁਕੇ ਸੜੇ ਸਰੀਰ ਨੇ ਨਾਲ ਭੁਖਾਂ,
ਹੜ ਵਗਦਾ ਤੁਸਾਂ ਤੇ ਲਾਲੀਆਂ ਦਾ।

## ਜਲਾਲ ਦੀਨ

ਹੋਇਆ ਖੁਸ਼ ਜਲਾਲ ਦੀਨ ਗਲ ਸੁਣਕੇ,
ਹਛਾ ਦੇਖ ਲੌ ਹਥ ਤੁਲਵਾਰ ਵਾਲੇ।
ਦਸ ਸੂਰਮੇਂ ਸਾਹਮਣੇ ਕਢ ਦਿਤੇ,
ਹਿੰਮਤ ਵਾਲੇ ਮੈਦਾਨ ਦੀ ਸਾਰ ਵਾਲੇ।
ਪਿੜ ਬਝ ਗਿਆ ਜਰਵਾਣਿਆਂ ਦਾ,
ਘੋਲ ਹੋਣ ਲਗੇ ਮਾਰੋ ਮਾਰ ਵਾਲੇ।

ਗਤਕੇ ਬਾਜ਼ ਜਵਾਨਾਂ ਨੇ ਜੋੜ ਪਿਠਾਂ,
ਦਸੇ ਜੌਹਰ ਵਾਹ ਖੰਡੇ ਦੀ ਧਾਰ ਵਾਲੇ।
ਬਿਜਲੀ ਵਾਂਗ ਮੈਦਾਨ ਦੇ ਵਿਚ ਫਿਰਦੇ,
ਨੇੜੇ ਵਾਰ ਨਾਂ ਕਿਸੇ ਦਾ ਔਣ ਦਿਤਾ।
ਸੁਟੇ ਕਪ ਕੇ ਦਸੇ ਰਣ ਖੇਤ ਅੰਦਰ,
ਕੰਡਾਂ ਵਲ ਨਾ ਮੂੰਹ ਪਰਤੌਨ ਦਿਤਾ।

ਤਥਾ—

ਤਤੇ ਤਾ ਸਾਹ ਜ਼ਰਾ ਨਾ ਲੈਣ ਦਿਤਾ,
ਦਸ ਹੋਰ ਸਾਂਹਵੇਂ ਖਲਿਹਾਰ ਦਿਤੇ।
ਪਰਖਣ ਲਗੇ ਬਹਾਦਰੀ ਖਾਲਸੇ ਦੀ,
ਪਹਿਲਵਾਨ ਨੇ ਦਾਉ ਖਲਹਾਰ ਦਿਤੇ।
ਮੁਗ਼ਲ ਖਾਣ ਕਚੀਚੀਆਂ ਮਨਾ ਅੰਦਰ,
ਲੋਹੜੇ ਦੋਹਾਂ ਵੇਖੋ ਕੇਡੇ ਮਾਰ ਦਿਤੇ।
ਮਰਦੇ ਪੁਤ ਬਗਾਨੇ ਦੇ ਪੀੜ ਕਾਹਦ',
ਕੰਡੀਂ ਥਾਪੜੇ ਦੇ ਲਲਕਾਰ ਦਿਤੇ।
ਲੇਖੇ ਲਗ ਗਏ ਜਾਂਦਿਆਂ ਦਸ ਏਹ ਵੀ,
ਲਹੂ ਨਾਲ ਧਰਤੀ ਲਾਲੋ ਲਾਲ ਹੋਈ।
ਬਰਕਤ ਸਿੰਘ ਜਲਾਲ ਦੀਨ ਆਖਦਾ ਏ,
ਅਜ ਬਹਾਦਰੀ ਵਾਲੀ ਕਮਾਲ ਹੋਈ।

## ਤੀਸਰੀ ਵਾਰ

ਤੀਜੀ ਵਾਰ ਜਵਾਨ ਸਿਰ ਕਢ ਚੁਣਕੇ,
ਦੋਹਾਂ ਜੋਧਿਆਂ ਨਾਲ ਲਗਾਏ ਭਾਈ ।
ਜਾਪਣ ਖੜੇ ਫਰਿਸ਼ਤੇ ਪਿੜ ਅੰਦਰ,
ਸਾਹਵੇਂ ਅਖ ਨਾ ਕੋਈ ਉਠਾਏ ਭਾਈ ।
ਬੰਨ ਪੈਂਤੜੇ ਬੁਕਦੇ ਸ਼ੇਰ ਬੱਬਰ,
ਕਰਨ ਵਾਰ ਤੇ ਵਾਰ ਬਚਾਏ ਭਾਈ ।
ਚੜੇ ਜੰਗ ਜਵਾਨਾਂ ਨੂੰ ਡਗਾ ਵਜੇ;
ਤੇਗ਼ਾਂ ਵਾਂਗ ਬਿਜਲੀ ਦਿਖਲਾਏ ਭਾਈ ।
ਗਿੜ ਗਿੜਾਇਕੇ ਹਾਥੀਆਂ ਵਾਂਗ ਡਿਗੇ,
ਬੋਲੀ ਗਜ ਸਤ ਸ੍ਰੀ ਅਕਾਲ ਸਿੰਘਾਂ ।
ਬਰਕਤ ਸਿੰਘ ਧੋਣੇ ਧੋਤੇ ਜਗ ਉਤੋਂ,
ਮਾਂਰ ਮਾਰ ਤੇਗ਼ਾਂ ਗੁਸੇ ਨਾਲ ਸਿੰਘਾਂ ।

## ਸਾਰਿਆਂ ਨੇ ਹੱਲਾ ਕਰਨਾ

ਦੁਵੱਯਾ ਛੰਦ--

ਏਦਾਂ ਤੀਹ ਜਾਂ ਟੋਟੇ ਹੋਕੇ, ਲੇਟ ਗਏ ਰਣ ਅੰਦਰ ।
ਫੌਜਦਾਰ ਹੁਣ ਕਰੇ ਵਿਚਾਰਾਂ, ਖਾ ਗੁਸਾ ਮਨ ਅੰਦਰ ।
ਏਦਾਂ ਕੁਲ ਮਰਵਾਕੇ ਸਾਥੀ, ਨਹੀਂ ਮੈਂ ਵੀ ਬਚ ਸਕਦਾ ।
ਸਿੰਘ ਡਰਾਉਣੇ ਦੇਣ ਦਿਖਾਈ, ਸਾਹਵੇਂ ਕੋਈ ਨਾ ਤਕਦਾ ।

ਦੇਵੇ ਸੂਬਾ ਫਿਟਕਾਂ ਸਾਨੂੰ, ਰੰਡੀਆਂ ਹੋਵਣ ਨਾਰਾਂ।
ਸੰਡਿਆਂ ਵਰਗੇ ਜੋਧੇ ਢਾਹ ਲਏ, ਦੋ ਸੁਕੜੇ ਸਰਦਾਰਾਂ।
ਮਾਰੂ ਢੋਲ ਵਜਾਇਆ ਇਕ ਦੰਮ, ਫੇਰ ਮੁਗਲ ਨੇ ਪਲਾ।
ਇਕੋ ਵਾਰੀ ਹੀ ਗਲ ਪੈ ਗਏ, ਕਰਕੇ ਸਾਰੇ ਹਲਾ।
ਢਾਲਾਂ ਉਤੇ ਮਾਰਨ ਲਗੇ, ਇਉਂ ਜੋਧੇ ਤਲਵਾਰਾਂ।
ਲੋਹੇ ਜਿਵੇਂ ਅਹਿਰਨਾਂ ਉਤੇ, ਰਖੇ ਹੋਣ ਲੁਹਾਰਾਂ।
ਇਉਂ ਰਣ ਦੇ ਵਿਚ ਢਠੇ ਮੁਰਦੇ, ਵਢਣ ਜਟ ਜਵਾਰਾਂ।
ਟੁਟੀਆਂ ਤੇਗਾਂ ਹੋਏ ਨਿਤਾਣੇ, ਮਾਰ ਮਾਰਕੇ ਮਾਰਾਂ।
ਛਨਨੀ ਛਨਨੀ ਹੋਏ ਜੁਸੇ, ਲਗੇ ਫਟ ਹਜ਼ਾਰਾਂ।
ਹੋ ਟੋਟੇ ਰਣ ਅੰਦਰ ਡਿਗੇ, ਸਾਥ ਛਡੇ ਹਥਿਆਰਾਂ।
ਨੇਜ਼ਿਆਂ ਤੇ ਟੰਗ ਸੀਸ ਦੁਹਾਂ ਦੇ, ਮੁਗ਼ਲ ਪੰਜਾਹ ਮਰਵਾਕੇ।
ਵੜੇ ਲਾਹੌਰ ਆ ਬਰਕਤ ਸਿੰਘਾ, ਕਿਰਤੀ ਵਢ ਵਢਾਕੇ।



# ਸ਼ਹੀਦੀ ਭਾਈ ਮਹਿਤਾਬ ਸਿੰਘ ਜੀ

ਅਬਦਾਲੀ ਦੇ ਪਿਛੋਂ ਉਠਿਆ, ਫਿਰ ਮਸਾ ਹਤਿਆਰਾ।
ਲਖੂ ਦੇ ਲਗ ਆਖੇ ਉਸਨੇ, ਫੜਿਆ ਓਹੀ ਕਾਰਾ।
'ਸੁਧਾ ਸਰ' ਨੂੰ ਪੂਰਨ ਲੱਗਾ, ਮਿਟੀ ਸੁਟ ਨਕਾਰਾ।
ਕੰਜਰੀਆਂ ਦਾ ਮੁਜਰਾ ਲੱਗਾ, 'ਹਰਿਮੰਦਰ' ਵਿਚ ਭਾਰਾ।
ਭੇਸ ਵਟਾ ਮਹਿਤਾਬ ਸਿੰਘ, ਤੇ ਸੁਖਾ ਸਿੰਘ ਦੋ ਭਾਈ।
ਵਢ ਕੇ ਸਿਰ ਮਸੇ ਦਾ ਲੈ ਗਏ, ਹੋ ਗਈ ਫੇਰ ਸਫਾਈ।
ਹਰਿਮੰਦਰ ਦੀ ਇਜ਼ਤ ਸਿੰਘਾਂ, ਜਾਨਾਂ ਹੂਲ ਬਚਾਈ।
ਘਰ ਮਸੇ ਦੇ ਪਿਆ ਪਿਟਣਾ, ਜਿਸਨੇ ਅਤ ਉਠਾਈ।

ਆਂਦੀ ਲੋਥ ਲਾਹੌਰ ਮਸੇ ਦੀ, ਪੁਤਾਂ ਅਤੇ ਸਵਾਣੀ।
ਪਿਟ ਪਿਟ ਕੇ ਦੰਦਨ ਪੈਂਦੀ, ਪਾਵਨ ਮੂੰਹ ਵਿਚ ਪਾਣੀ।
ਖਾਨ ਬਹਾਦਰ ਦੇ ਘਰ ਅੰਦਰ, ਲੱਗਾ ਹੋਣ ਸਿਆਪਾ।
ਭੈੜੀ ਕਾਰੇ ਲਾ ਮਰਵਾਇਆ, ਮੇਰਾ ਖੌਂਦ ਕਲਾਪਾ।
ਤੇਰੇ ਬੂਹੇ ਤੇ ਮਰ ਜਾਵਾਂ, ਪਾੜ ਮਥਾ ਹਤਿਆਰੇ।
ਕਿਥੋਂ ਆਏ ਜੁਵਾਈ ਤੇਰੇ, ਜਿਨ੍ਹਾਂ ਕਹਿਰ ਗੁਜ਼ਾਰੇ।
ਤੂੰ ਕਹਿੰਦਾ ਸਾਏਂ ਦੁਨੀਆਂ ਉਤੇ, ਸਿੰਘ ਰਿਹਾ ਨਾ ਕੋਈ।
ਮੌਤ ਲੜੀ ਅਸਮਾਨੋਂ ਉਤਰ, ਹਦ 'ਹਦ' ਦੀ ਹੋਈ।
ਤਲਵਾਰਾਂ ਦੀਆਂ ਧਾਰਾਂ ਉਤੋਂ, ਲੰਘ ਗਏ ਉਡ ਡਾਕੂ।

ਦੂਹਰੇ ਤੀਹਰੇ ਪਹਿਰੇ ਲਗੇ, ਕਰ ਗਏ ਕਾਰ ਹਲਾਕੂ ।
ਕਾਤਲ ਹਥ ਪੰਕੜਾ ਤੂੰ ਮੇਰੇ, ਮਾਸ ਕੱਚਾ ਵਢ ਖਾਵਾਂ ।
ਨਹੀਂ ਤਾਂ ਤੇਰੇ ਬੂਹੇ ਉਤੇ, ਪਿਟ ਪਿਟ ਕੇ ਮਰ ਜਾਵਾਂ ।
ਦੇ ਕੇ ਧੀਰਜ ਖਾਨ ਬਹਾਦਰ, ਉਸਨੂੰ ਚੁਪ ਕਰਾਇਆ ।
ਨੰਬਰਦਾਰਾਂ ਮੁਖਬਰਾਂ ਤਾਈਂ, 'ਸੰਮਨ' ਘਲ ਮੰਗਾਇਆ ।
ਪਾ ਪਾ ਲੰਮੇ ਨਾਲ ਜੁਤੀਆਂ, ਕੀਤੇ ਤਤੇ ਤਾਲੂ ।
ਨਿਮਕ ਹਰਾਮੀ ਕੁਤੇ ਨਿਕਲੇ, ਖਾ ਹਲਵੇ ਵਿਚ ਪਾਲੂ ।
ਮੈਨੂੰ ਆਖੋ ਦੁਨੀਆਂ ਵਿਚੋਂ, ਮੁਕ ਗਏ ਵੈਰੀ ਸਾਡੇ ।
ਮਾਰ ਗਏ ਮਸੇ ਨੂੰ ਕਿਥੋਂ ਆ 'ਮਹਿਮਾਨ' ਤਹਾਡੇ ।
ਖੋਜ ਕਢੋ ਕਾਤਲ ਦਾ ਜਲਦੀ, ਯਾਦ ਰਖੋ ਸਮਝਾਵਾਂ ।
ਨਹੀਂ ਤਾਂ ਬਾਲ ਬੱਚਾ ਘਤ ਕੋਹਲੂ, ਸਭਨਾ ਦਾ ਪੜਵਾਵਾਂ ।
ਕਰਕੇ ਕਾਵੇ ਮੰਗ ਮੁਆਫੀ, ਤਲਕਿਆਂ ਅੰਦਰ ਆਏ ।
ਬਰਕਤ ਸਿੰਘਾ, ਵੇਖ ਵਾਹਿਗੁਰੂ ਕੀ ਹੁਣ ਖੇਡ ਬਨਾਏ ।

## ਹਰਭਗਤ ਨਰਿੰਜਨੀ ਜੰਡਿਆਲੀਆ

ਸੱਚ ਆਖਦੇ ਵੀਰਾਂ ਦੇ ਵੀਰ ਵੈਰੀ,
ਹਰ ਇਕ ਕੌਮ ਵਿੱਚ ਹੋਣ ਗ਼ਦਾਰ ਬੇਲੀ ।
ਰੰਗ ਹੱਥ ਭਰਾਵਾਂ ਦੇ ਲਹੂ ਅੰਦਰ,
ਸਨਦਾਂ, ਤਕਮੇ, ਲੈਣ ਹਜ਼ਾਰ ਬੇਲੀ ।
ਪੈ ਕੇ ਖੂਨੀ ਕੁਹਾੜੇ ਦੇ ਵਿੱਚ ਲੱਕੜ,
ਕਰੇ ਆਪਣੀ ਜੜ ਤੇ ਵਾਰ ਬੇਲੀ ।

ਗਰਜ਼ ਪਿਛੇ ਹਕੂਮਤ ਦੇ ਬੂਟ ਚੱਟਨ,
ਭੁਲੇ ਬੁਰੇ ਦੀ ਛਡ ਵਿਚਾਰ ਬੇਲੀ।
'ਹਰਭਗਤ ਨਰਿੰਜਨੀ' ਖਤਰੀ ਇਕ,
ਮੁਖਬਰ ਹੈਸੀ ਵਿਚ ਸ਼ਾਹੀ ਦਰਬਾਰ ਬੇਲੀ।
'ਲਖੂ ਲਾਹਨਤੀ' ਨਾਲ ਪਿਆਰ ਉਹਦਾ,
ਪਕੜੀ ਸਿੰਘ ਮਰਵਾਉਨ ਦੀ ਕਰ ਬੇਲੀ।
ਇਕ ਰੋਜ਼ ਸੂਬੇ ਤਾਈਂ ਜਾ ਕਰਕੇ,
ਕਹਿੰਦਾ ਚੰਦਰਾ ਇੰਜ ਪੁਕਾਰ ਬੇਲੀ।
'ਮੀਰਾਂ ਕੋਟੀਆ ਭੰਗੂ ਮਹਿਤਾਬ ਸਿੰਘ',
ਡਾਕੂ ਬਾਗ਼ੀਆਂ ਦਾ ਸਰਦਾਰ ਬੇਲੀ।
ਮਸੇ ਰੰਘੜ ਦਾ ਵਢਿਆ ਸੀਸ ਉਸਨੇ,
ਧੁਮੀ ਗੱਲ ਏਹ ਵਿੱਚ ਸੰਸਾਰ ਬੇਲੀ।
ਮੰਨ ਮੇਰਾ ਵੀ ਮੰਨਦਾ ਬਰਕਤ ਸਿੰਘਾ,
ਉਹਨੂੰ ਪਕੜਕੇ ਲਵੋ ਨਿਤਾਰ ਬੇਲੀ।

## ਗਸ਼ਤੀ ਫੌਜ ਦਾ ਦਸਤਾ ਭੇਜਣਾ

ਠੀਕ ਕਹਿਨ ਹੁੰਦੇ ਕੰਨ ਬਾਦਸ਼ਾਹ ਦੇ,
ਕਰਦੇ ਕੰਮ ਨਹੀਂ ਕਦੇ ਵਿਚਾਰ ਵਾਲਾ।
ਦਸਣ ਮੀਰ ਵਜ਼ੀਰ ਸਲਾਹ ਜੋ ਵੀ,
ਚਾਲਾ ਫੜਨ ਉਸੇ ਰਫਤਾਰ ਵਾਲਾ।
ਗਸ਼ਤੀ ਪੁਲਸ ਸਿੰਘ ਦੇ ਫੜਨ ਲਈ ਘਲੀ,
ਮੁਖ਼ਬਰ ਚਲਿਆ ਨਾਲ ਬਦਕਾਰ ਵਾਲਾ।

'ਮੀਰਾਂ ਕੋਟ ਪੁਜੇ ਮਾਰੋ ਮਾਰ ਕਰਦੇ,
ਤੇਜ਼ ਹਥ ਹੋਇਆ ਤਲਵਾਰ ਵਾਲਾ।
ਨਥੇ ਚੌਧਰੀ ਨੂੰ ਸੱਦ ਆਖਿਓ ਨੇ,
ਮਸੇ ਰੰਗੜ ਦਾ ਕਾਤਲ ਪਕੜਾਓ ਜਲਦੀ।
ਲਗਦਾ ਖੂਨ ਇਹ ਜ਼ਿਮੇਂ ਮਹਿਤਾਬ ਸਿੰਘ ਦੇ,
ਜਿਥੇ ਹੈ ਓਹ ਸੱਦ ਲਿਆਓ ਜਲਦੀ।

## ਚੌਧਰੀ

ਨਥਾ ਚੌਧਰੀ ਜੋੜ ਕੇ ਹਥ ਕਹਿੰਦਾ,
ਨਹੀਂ ਅਸਾਂ ਨੇ ਸੁਣਿਆ ਸੁਣਾਇਆ ਏ।
ਥੌਹ ਪਤਾ ਨਾਂ ਉਸਦਾ ਕੋਈ ਸਾਨੂੰ,
ਨਾਂ ਓਹ ਪਿੰਡ ਅੰਦਰ ਕਦੇ ਆਇਆ ਏ।
ਨਾਂ ਹੀ ਬਾਗੀਆਂ ਨਾਲ ਵਿਹਾਰ ਸਾਡਾ,
ਲਾਲਚ ਕਿਰਤ ਦਾ ਇਕ ਰਖਾਇਆ ਏ।
ਏਹ ਵੀ ਪਤਾ ਨਹੀਂ ਜੀਂਦਾ ਕਿ ਮਰ ਗਿਆ,
ਮੁਦਤ ਗੁਜ਼ਰ ਗਈ ਫੇਰਾ ਨਾ ਪਾਇਆ ਏ।
ਕਿਹਾ ਫੇਰ ਨਰਿੰਜਨੀ ਆਪ ਜੇ ਨਹੀਂ,
ਓਹਦੇ ਪੁਤ ਨੂੰ ਘਰੋਂ ਲਿਆ ਛੇਤੀ।
ਬਰਕਤ ਸਿੰਘ ਆਵੇ ਜਦੋਂ ਖਬਰ ਸੁਣ ਕੇ,
ਦੇਵੀਂ ਖ਼ਬਰ ਲਾਹੌਰ ਪੁਚਾ ਛੇਤੀ।

## ਨਥਾ

'ਰਾਏ ਸਿੰਘ' ਨੂੰ ਲੈਣ ਜਾਂ ਗਿਆ 'ਨਥਾ',
ਤਰਸ ਮਨ ਉਹਦੇ ਅੰਦਰ ਆਇਆ ਏ।
ਜਿਸ ਮਾਸੂਮ ਨੂੰ ਮੈਂ ਪਕੜਾਣ ਲਗਾ,
ਕੀਹ ਕਿਸੇ ਦਾ ਏਹਨੇ ਚੁਰਾਇਆ ਏ।
ਟਪ ਕੰਧ ਲੈਕੇ ਨਾਲ ਨਸ ਗਿਆ,
ਬਚਾ ਮੋਢਿਆਂ ਉਤੇ ਉਠਾਇਆ ਏ।
ਨਿਕਲ ਗਿਆ ਨਥਾ ਲੈਕੇ 'ਰਾਏ ਸਿੰਘ' ਨੂੰ,
ਜਾ ਪੁਲਸ ਨੂੰ ਕਿਸੇ ਭੜਕਾਇਆ ਏ।
ਨਸੀ ਪੁਲਸ ਸਿਰਪਟ ਦੁੜਾ ਘੋੜੇ,
ਨਸੇ ਜਾਂਵਦੇ ਨੂੰ ਦਾਬਾ ਮਾਰਿਆ ਏ।
ਝਾੜੀ ਵਿਚ ਲੁਕਾਇਕੇ ਰਾਏ ਸਿੰਘ ਨੂੰ,
ਤੇਗ਼ ਸੂਤ ਸਾਂਹਵੇਂ ਭਬਕਾਰਿਆ ਏ।
ਪਰਉਪਕਾਰ ਖਾਤਰ ਲੈਕੇ ਮੁਲ ਖਤਰਾ,
ਨੇਕ ਪੁਰਸ਼ ਨੇ ਵਾਹੀ ਤਲਵਾਰ ਭਾਈ।
ਟੋਟੇ ਹੋਇਕੇ ਵਿਚ ਮੈਦਾਨ ਡਿਗਾ,
ਦੋਂਹ ਚੌਂਹ ਤਾਈਂ ਨਾਲ ਮਾਰ ਭਾਈ।
ਨਥੇ ਤਾਈਂ ਡਿਗਾ ਵੇਖ ਰਾਏ ਸਿੰਘ ਦੀ,
ਇਕ ਦਮ ਨਿਕਲੀ ਕਿਲਕਾਰ ਭਾਈ।
ਨਿਕਲ ਬਾਹਰ ਝਾੜੀ ਵਿਚੋਂ ਉਠ ਭਜਾ,
ਕੀਤਾ ਭਜ ਸਿਪਾਹੀ ਨੇ ਵਾਰ ਭਾਈ।

ਮੁਰਦਾ ਹੋ ਜ਼ਮੀਨ ਤੇ ਡਿਗ ਪਿਆ,
ਦੜ ਵਟ ਗਿਆ ਹੋਣਹਾਰ ਭਾਈ।
ਚਲੇ ਗਏ ਸਾਰੇ ਉਹਨੂੰ ਸਮਝ ਮੋਇਆ,
ਪਿਆ ਵਿਚ ਜੰਗਲ ਬਰਖੁਰਦਾਰ ਭਾਈ।
ਲੰਘੀ ਇਕ 'ਕਮੋਆਂ' ਦੀ ਮਾਈ ਏਥੇਂ,
ਲੈ ਗਈ ਚੁਕ ਜੀਂਦਾ ਕਰ ਵਿਚਾਰ ਭਾਈ।
ਬਰਕਤ ਸਿੰਘ ਉਹਨੂੰ ਕਰੇ * ਖਤਮ ਕਿਹੜਾ,
ਜਿਸਨੂੰ ਖਤਮ ਨਾ ਕਰੇ ਕਰਤਾਰ ਭਾਈ।

## ਪੁਲਸ ਨੇ ਲਾਹੌਰ ਆ ਜਾਣਾ

ਏਦਾਂ ਕੁਲ ਇਲਾਕੇ ਦੀ ਵਸ਼ਤ ਕਰਕੇ,
ਕਿਰਤੀ ਤੇਗ਼ ਦੇ ਘਾਟ ਉਤਾਰ ਕਰਕੇ।
ਬੁਢੇ ਔਰਤਾਂ ਨਾਲ ਮਾਸੂਮ ਕੋਈ,
ਲੈ ਆਏ ਲਾਹੌਰ ਗ੍ਰਿਫਤਾਰ ਕਰਕੇ।
ਨੰਬਰਦਾਰਾਂ, ਪੰਚੈਤਾਂ ਤੇ ਮੁਖਬਰਾਂ ਨੂੰ,
ਕਾਤਲ ਫੜਨ ਖਾਤਰ ਖ਼ਬਰਦਾਰ ਕਰਕੇ।
ਧੰਨ ਮਾਲ, ਸੋਨਾ, ਚਾਂਦੀ ਲਦ ਘੋੜੇ,
ਆਂਦੇ ਹਿੰਦੂਆਂ ਘਰੋਂ ਲੁਟ ਮਾਰ ਕਰਕੇ।

---

*ਰਾਏ ਸਿੰਘ ਦੀ ਬੰਸ ਵੀ 'ਭੜੀ' ਪਿੰਡ ਵਿਚ ਵਸਦੀ ਹੈ।

ਰਖਾ ਸਿੰਘਾਂ ਦਾ ਕੋਈ ਨਾ ਰਬ ਬਾਝੋਂ,
ਉਹ ਵੀ ਪਰਖਦਾ ਪਿਆ ਨਿਮਾਣਿਆਂ ਨੂੰ।
ਗੁਜ਼ਰੇ ਸਾਲ ਵੇਖੇ, ਰੋਟੀ ਬਾਲ ਬਚਾ,
ਮਿਨਣ ਜੰਗਲਾਂ ਦੇ ਅੰਦਰ ਭਾਣਿਆਂ ਨੂੰ।

## ਭਾਈ ਮਹਿਤਾਬ ਸਿੰਘ ਜੀ ਨੇ ਗ੍ਰਿਫਤਾਰ ਹੋ ਜਾਣਾ

ਕੁਝ ਚਿਰ ਮਗਰੋਂ ਸਿੰਘ ਬਹਾਦਰ, ਮਿਲਣਘਰਾਂ ਨੂੰ ਆਇਆ।
ਦਿਨ ਜ਼ਿੰਦਗੀ ਦੇ ਹੋ ਗਏ ਪੂਰੇ ਕੁਦਰਤ ਢੰਗ ਬਣਾਇਆ।
ਰਾਤੋ ਰਾਤੀ ਜਾ ਮੁਖ਼ਬਰ ਨੇ, ਖ਼ਬਰ ਲਾਹੌਰ ਪੁਚਾਈ।
ਮੋਮਨ ਖਾਂ ਲੈ ਫੌਜ ਦੌੜਿਆ, ਪਕੜ ਲਿਆ ਕਰ ਧਾਈ।
ਵਿਚ ਬੇੜੀਆਂ ਜਕੜ ਸ਼ੇਰ ਨੂੰ, ਵਿਚ ਲਾਹੌਰ ਲਿਆਏ।
ਫਤਹਿ ਵਾਹਿਗੁਰੂ ਗਜ ਬਹਾਦਰ, ਸੂਬੇ ਤਾਈਂ ਬੁਲਾਏ।
ਅਗੇ ਹੀ ਰੋਹ ਅੰਦਰ ਸੂਬਾ, ਹੋਇਆ ਸੀ ਸੜ ਕੋਲੇ।
ਅਖਾਂ ਚੋਂ ਚੰਗਿਆੜੇ ਡਿਗਣ, ਕੜਕ ਕਸਾਈ ਬੋਲੇ।
ਓ ਮਸੇ ਦੇ ਕਾਤਲ ਕਾਫਰ, ਬਾਗ਼ੀ ਦਲ ਦੇ ਦਾਤੇ।
ਧੁਖਦੀ ਅਗ ਦੇ ਫੂਕ ਮਾਰਕੇ, ਦਿਤੇ ਬਾਲ ਮੁਵਾਤੇ।
ਜਿਵੇਂ ਬਹਾਦਰ ਮਸੇ ਦੀ ਤੂੰ, ਜਿੰਦ ਸਿਖੜਿਆ ਕੁਠੀ।
ਓਵੇਂ ਮੈਂ ਹੁਣ ਫੜਕੇ ਤੇਰੀ, ਖਲੜੀ ਲਾਹਵਾਂ ਪੁਠੀ।
ਪਾਵਾਂ ਵਸ ਜਲਾਦਾਂ ਤੈਨੂੰ, ਚਾ ਸਿਖੀ ਦਾ ਲਥੇ।
ਠੋਕਾਂ ਤੇਰੇ ਸੀਨੇ ਅੰਦਰ, ਤਾ ਮੇਖਾਂ ਦੇ ਦਥੇ।
ਕਚਾ ਮਾਸ ਤੋੜਕੇ ਤੇਰਾ, ਪਾਵਣ ਨਾਲ ਜ਼ੰਬੂਰਾਂ।

ਕਾਲਾ ਮੂੰਹ ਕਰ ਸ਼ਹਿਰ 'ਚ ਤੈਨੂੰ, ਫੇਰਾਂ ਵਾਂਗ ਲੰਗੂਰਾਂ।
ਤੇਰੀ ਵੇਖ ਜਵਾਨੀ ਮਿਤ੍ਰ, ਤਰਸ ਆਂਵਦਾ ਮੈਨੂੰ।
ਪੜ ਲੈ ਪਾਕ ਨਬੀ ਦਾ ਕਲਮਾ, ਜਿੰਦ ਦੀ ਲੋੜ ਜੇ ਤੈਨੂੰ।
ਪਿੰਜ ਦਿਆਂ ਰੂੰ ਵਾਂਗਰ ਹੁਣ ਹੀ, ਹੁਣੇ ਹੀ ਚਰਖ ਚੜ੍ਹਾਕੇ।
ਬਚ ਨਹੀਂ ਸਕਦਾ ਬਰਕਤ ਸਿੰਘਾ, ਮਾਰ ਇਸ ਤਰਾਂ ਡਾਕੇ।

## ਜਵਾਬ ਭਾਈ ਮਹਿਤਾਬ ਸਿੰਘ ਜੀ

ਕਿਸਨੂੰ ਖਾਨ ਬਹਾਦਰਾ, ਤੂੰ ਬੁਕ ਡਰਾਵੇਂ।
ਨਾਲ ਫੁਲਾਦੀ ਕਿਲੇ ਦੇ, ਕਿਉਂ ਟਕਰ ਲਾਵੇਂ।
ਗੰਦੇ ਲਾਲਚ ਲੋਭ ਪਾ, ਕਿਸਨੂੰ ਭਰਮਾਵੇਂ।
ਕਰ ਜੋ ਕਰਨੀ ਕਾਰ ਤੂੰ, ਕੀਹ ਡੋਰੇ ਪਾਵੇਂ।

ਨਾਲ ਮਸੇ ਦੇ ਵੈਰ ਕੀਹ, ਸਾਡਾ ਸੀ ਖਾਨਾਂ।
ਪਾਪ ਮਸੇ ਦੀ ਮੌਤ ਦਾ, ਬਣ ਗਏ ਬਹਾਨਾ।
ਗਲ ਜੋ ਕੂੜੇ ਦੀਨ ਦੀ, ਦਸ ਰਿਹੋਂ ਸ਼ੈਤਾਨਾ।
ਕਲਮਾਂ ਕਦੇ ਨਾ ਪੜਾਂ ਮੈਂ, ਛਡ ਧਰਮ ਸ਼ਾਹਾਨਾ।

ਭਾਂਡਾ ਇਹ ਹੈ ਖਾਕ ਦਾ, ਕੁਦਰਤ ਨੇ ਘੜਿਆ।
ਰਖਾਂ ਇਸਨੂੰ ਅਜ ਜੇ, ਭਜਣਾ ਕਲ ਅੜਿਆ।
ਏਹ ਤਨ ਚੂੜਾ ਕਚ ਦਾ, ਹਥ ਦੁਨੀਆਂ ਚੜਿਆ।
ਟੁਟਣਾ ਏਸ ਜ਼ਰੂਰ ਹੈ, ਪਾਏ ਜੋ ਮੜਿਆ।

ਦੌਲਤ ਵਾਲੇ ਲੋਭ ਜੋ, ਮੈਨੂੰ ਤੂੰ ਦੇਵੇਂ।
ਬੱਦਲ ਧੂੰਏਂ ਵਾਲੜੇ, ਉਡ ਜਾਣੇਂ ਏਵੇਂ।
ਜ਼ੁਲਮ ਰਿਆਇਆ ਤੇ ਕਰੇਂ, ਫੜ ਕੂੜ ਰੁਝੇਵੇਂ।
ਜਿਸ ਰੱਬ ਬਖਸ਼ੀ ਸ਼ਾਨ ਏਹ, ਨਾ ਉਸਨੂੰ ਨੇਵੇਂ।

ਤਥਾ—

ਨਾ ਕਰ ਤਰਸ ਰਤੀ ਭਰ ਜ਼ਾਲਮ, ਕਰ ਲੈ ਜੋ ਈ ਮਰਜ਼ੀ।
ਲੀਰਾਂ ਲੀਰਾਂ ਬੇਸ਼ਕ ਮੈਨੂੰ, ਕਰ ਦੇ ਵਾਂਗਰ ਦਰਜ਼ੀ।
ਜ਼ੁਲਮ ਦੇ ਘੋੜੇ ਚੜਿਓਂ ਜ਼ਾਲਮ, ਵਾਗ ਰਹੀ ਨਾ ਵਰਜੀ।
ਸੁਪਨੇ ਵਾਂਗ ਤਿਆਰ ਉੱਡਣ ਨੂੰ, ਏਹ ਸੁਖ ਤੇਰੇ ਫਰਜ਼ੀ।

ਬੇਸ਼ਕ ਨਾਲ ਜ਼ੰਬੂਰਾਂ ਮੇਰਾ, ਗੋਸ਼ਤ ਕਟ ਲੈ ਫੜ ਕੇ।
ਬੇਸ਼ਕ ਪਿੰਜ ਦੇ ਰੂੰ ਵਾਂਗੂੰ, ਪਾਸ ਚਰਖੜੀ ਖੜ ਕੇ।
ਬੇਸ਼ਕ ਲਾਹ ਦੇ ਛੌੜੇ ਮੇਰੇ, ਵਾਂਗ ਮੋਛਿਆਂ ਘੜ ਕੇ।
ਖ਼ੈਬਰ ਦੀ ਠੇਰੀ ਤੇ ਝੂਲੂ, 'ਖਲ' ਦਾ ਝੰਡਾ ਚੜ ਕੇ।

'ਦੀਨਦਾਰ' ਵੜ ਦੀਨ 'ਚ ਹੋਵਾਂ, ਛਡ ਘਰ ਦੀ ਸਰਦਾਰੀ।
ਬੇਸ਼ਕ ਫਟ ਚੀਰ ਦੇ ਮੇਰੇ, ਰਖ ਸੀਸ ਤੇ ਆਰੀ।
ਹੂੰਝਾਂ ਮੈਂ ਕੁਲ ਜ਼ੁਲਮ ਦਾ ਕੂੜਾ, ਸਬਰ ਦੀ ਫੇਰ ਬੁਹਾਰੀ।
ਬਰਕਤ ਸਿੰਘਾ ਮੁਲ ਦੇ ਸਿਰ ਦਾ, ਚਲਿਆ ਖਟ ਵਪਾਰੀ।

ਜਿਨ੍ਹਾਂ ਖਾਤਰ ਪਾਪ ਪਾਪੀਆ, ਦੁਨੀਆਂ ਉਤੇ ਕਰਨਾ ਏਂ।
ਨਾਲ ਨਾ ਜਾਵਨ ਜਿਨਾਂ ਬਦਲੇ, ਜੋੜ ਜੋੜ ਪਿਆ ਧਰਨਾਏਂ।

ਤੇਰਾ ਪਲੜਾ ਪੀਰ ਪੈਗ਼ੰਬਰ, ਅਗੇ ਕਿਸੇ ਨਾ ਭਰਨਾ ਏਂ ।
ਬਰਕਤ ਸਿੰਘਾ ਕਰ ਲੈ ਨੇਕੀ, ਅਜ ਕਲ ਤੂੰ ਵੀ ਮਰਨਾ ਏਂ ।
ਵੇਖ ਕਿਥੇ ਉਹ ਵਡੇ ਤੇਰੇ, ਜਿਨਾਂ ਕਿਲੇ ਬਣਾਏ ਨੇ ।
ਵਿੱਚ ਹਵਾ ਦੇ ਅਰਸ਼ਾਂ ਉਤੇ, ਜਿਨਾਂ ਤਖਤ ਉਡਾਏ ਨੇ ।
ਫਿਰਾਊਨ, ਨਮਰੂਦ, ਸਕੰਦਰ, ਕਾਰੂੰ ਜਹੇ ਕੁਰਲਾਏ ਨੇ ।
ਖਾਲੀ ਆਏ ਬਰਕਤ ਸਿੰਘਾ, ਖਾਲੀ ਉਠ ਸਿਧਾਏ ਨੇ ।

ਨਾ ਕਰ ਜ਼ਾਲਮ ਮੇਰੀ ਮੇਰੀ, ਨਾ ਕਰ ਜ਼ੋਰ ਧਿੰਗਾਣਾ ਤੂੰ ।
ਰੱਬ ਦੇ ਅਗੇ ਜਾਕਰ ਅਪਣਾ, ਅੰਤ ਹਿਸਾਬ ਦਿਖਾਣਾ ਤੂੰ ।
ਜੈਸੇ ਬੀਜੇਂ ਜ਼ਹਿਰ ਦੇ ਬੂਟੇ, ਫਲ ਵੈਸਾ ਹੀ ਪਾਣਾ ਤੂੰ ।
ਬਰਕਤ ਸਿੰਘਾ ਨਰਕਾਂ ਅੰਦਰ, ਸੜ ਸੜ ਕੇ ਪਛਤਾਣਾ ਤੂੰ ।

ਪੁਤ ਬੇਦੋਸ ਜਿਨਾਂ ਦੇ ਮਾਰੇ, ਤੈਨੂੰ ਉਹ ਕੁਰਲਾਣਗੀਆਂ ।
ਸਤ ਜਿਨਾਂ ਰੰਡੀਆਂ ਦੇ ਤੋੜੇ, ਤੈਨੂੰ ਫਿਟਕਾਂ ਪਾਣਗੀਆਂ ।
ਵੀਰ ਜਿਨਾਂ ਦੇ ਕੋਹ ਦਿਤੇ ਨੀ, ਤੈਨੂੰ ਕੱਚਾ ਖਾਣਗੀਆਂ ।
ਰੋ ਰੋ ਝੂਰੇਂ ਬਰਕਤ ਸਿੰਘਾ, ਘੜੀਆਂ ਜਦ ਲੰਘ ਜਾਨਗੀਆਂ ।

ਸੰਭਲ ਵੇਲਾ ਹੁਣ ਹਥ ਤੇਰੇ, ਤੀਰ ਖੁਦਾ ਨੂੰ ਮਾਰ ਨਹੀਂ ।
ਪੈ ਗਈ ਬੇੜੀ ਜਦ ਕਪਰਾਂ ਵਿੱਚ, ਲੰਘਣਾ ਉਸਨੇ ਪਾਰ ਨਹੀਂ ।
ਚ ਦਰ ਤੇਰੀ ਛੋਟੀ ਮੂਰਖ, ਲੰਬੇ ਪੈਰ ਪਸਾਰ ਨਹੀਂ ।
ਖੁੰਝ ਗਿਓ ਜੇ ਬਰਕਤ ਸਿੰਘਾ, ਫਿਰ ਹੋਣਾ ਇਤਬਾਰ ਨਹੀਂ ।
ਏਸ ਤਖਤ ਤੇ ਲਖਾਂ ਬਹਿ ਗਏ, ਜਿਸਤੇ ਬਹਿਕੇ ਭੁਲ ਗਿਓਂ ।
ਇਕ ਘੜੀ ਦਾ ਜੋਬਨ ਤੇਰਾ; ਫੁਲ ਵਾਂਗਰਾਂ ਫੁਲ ਗਿਓਂ ।
ਹੈ ਸੈਂ ਤੂੰ ਅਨਮੁਲੜਾ ਹੀਰਾ, ਪਰ ਘੱਟੇ ਵਿੱਚ ਰੁਲ ਗਿਓਂ ।
'ਸੁਵਾਂਤ ਬੂੰਦ' ਸੈਂ ਬਰਕਤਸਿੰਘਾ, ਪਰਮੋਹਰੇਵਿਚ ਘੁਲ ਗਿਓਂ ।

ਹਥ ਕਲਮ ਮਨ ਮੰਨੀ ਕਰ ਲੈ, ਕਰ ਲੈ ਖ਼ੁਸ਼ੀ ਬਖੀਲਾਂ ਨੂੰ।
ਮਾਸ ਖੁਵਾ ਦੇ ਭਾਵੇਂ ਮੇਰਾ, ਕਾਵਾਂ ਕੁਤਿਆਂ ਚੀਲਾਂ ਨੂੰ।
ਥੰਮ ਸਿਦਕ ਦਾ ਪੁਟ ਨਹੀਂ ਸਕਦੇ,ਸਦ ਲੈ ਜ਼ਿਬਰਾਈਲਾਂ ਨੂੰ।
ਪਾਸ ਖੁਦਾ ਦੇ ਬਰਕਤ ਸਿੰਘਾ, ਸੁਣਿਆ ਜਾਊ ਅਪੀਲਾਂ ਨੂੰ।
ਓਥੇ ਗੱਲ ਨਾ ਹੋਣੀ ਤੇਥੋਂ, ਲੈ ਚਲ ਨਾਲ ਵਕੀਲਾਂ ਨੂੰ।
ਕੇਸ ਬੜਾ ਮਜ਼ਬੂਤ ਅਸਾਡਾ, ਕਟੂ ਕੌਣ ਦਲੀਲਾਂ ਨੂੰ।
ਤੇਗ ਜ਼ਬਰ ਦੀ ਫੜ ਕੇ ਹਥੀਂ, ਕੋਹਵੇਂ ਨਿਤ ਅਸੀਲਾਂ ਨੂੰ।
ਤੁਰਨੀ ਗਡੀ ਬਰਕਤ ਸਿੰਘਾ, ਲੰਘ ਜ਼ਿੰਦਗੀ ਦੇ ਮੀਲਾਂ ਨੂੰ।

## ਸੂਬਾ ਹੁਕਮ ਦੇਂਦਾ ਹੈ

ਆਗੂ ਖੂਨੀਆਂ, ਲੀਡਰ ਲੁਟੇਰਿਆਂ ਦਾ,
ਏਥੇ ਆਣ ਨਸੀਹਤਾਂ ਕਰਨ ਲੱਗਾ।
ਦੂਜੇ ਵਾਰੇ ਠਾਕਰ ਦਵਾਰੇ ਠੱਗ ਬੈਠਾ,
ਮੱਤਾਂ ਲੋਕਾਂ ਨੂੰ ਦੇਂਵਦਾ ਮਰਨ ਲੱਗਾ।
ਪਿੰਜੋ ਰੂਈ ਵਾਂਗਰ ਏਹਨੂੰ ਚਾਹੜ ਚਰਖੀ,
ਵੇਖਾਂ ਕਿਵੇਂ ਮੈਂ ਦੁਖ ਏਹ ਜਰਨ ਲੱਗਾ।
ਮੇਰੇ ਜ਼ਬਰ ਦੀ ਵਗਦੀ ਨਦੀ ਮਾਰੂ,
ਬੇੜੀ ਸਿਦਕ ਦੀ ਬੈਠ ਨਹੀਂ ਤਰਨ ਲੱਗਾ।
ਭੰਨ ਹੱਡ ਗੋਡੇ, ਤੇਜ਼ ਕਰ ਖੰਭੇ,
ਵਾਂਗੂ ਦਾਣਿਆਂ ਮਾਸ ਤਰੋੜ ਦੇਣਾ।
ਪੀੜ੍ਹੇ ਵੇਲਣਾ ਜਿਵੇਂ ਕਮਾਦ ਤਾਈਂ,
ਰੱਤ ਮਿਝ ਤਮਾਮ ਨਚੋੜ ਦੇਣਾ।

ਤਥਾ-

ਉਸੇ ਵਕਤ ਹੀ ਜਕੜ ਜਲਾਦ ਸਿੰਘ ਨੂੰ,
ਕਤਲਗਾਹ ਵਿਚ ਆਣ ਖਲਹਾਰਵੇ ਨੇ।
ਮੁਸ਼ਕਾਂ ਬੰਨ੍ਹ ਕੇ ਕੋਲ ਚਰਖੜੀ ਦੇ,
ਤੇਜ਼ ਕਰ ਖੰਬੇ ਗੇੜਾ ਮਾਰਦੇ ਨੇ।
ਉੱਡਣ ਲੱਗਾ ਸਰੀਰ ਦਾ ਬੂਰ ਏਦਾਂ,
ਜਿਉਂ ਆਰੇ ਚੀਰਦੇ ਗਟੂ ਬਿਆਰ ਦੇ ਨੇ।
ਲਾ ਕੇ ਚੌਂਕੜਾ ਬਲੀ ਅਡੋਲ ਬੈਠਾ,
ਭਾਣਾ ਲਗਦਾ ਮਿਠਾ ਉਚਾਰਦੇ ਨੇ।

ਸਿਦਕ ਵੇਖਕੇ ਕਰਨ ਜਲਾਦ ਤੋਬਾ,
ਬਣੇ ਸਿੰਘ ਏਹ ਕੋਈ ਅਫਾਤ ਅੱਲਾ।
ਕੇਹੜੇ ਲੋਹੇ ਦਾ ਏਹਨਾਂ ਦਾ ਦਿਲ ਘੜਿਆ,
ਕੀਹ ਪਿਆਲੀ ਆ ਏਹਨਾਂ ਨੂੰ ਦਾਤ ਅੱਲਾ।

ਤਥਾ-

ਲਖਾਂ ਤੂੰਬ ਦਿਤੇ ਅਸਾਂ ਵਾਂਗ ਰੂ ਦੇ,
ਵਟ ਮਥੇ ਤੇ ਇਕ ਵੀ ਪਾਂਵਦੇ ਨਾ।
ਸੀਖਾਂ ਤੱਤੀਆਂ ਲਾ ਭੁੰਨੇ ਵਾਂਗ ਕੀਮੇ,
ਹਾਏ ਮੁਖ ਤੋਂ ਤਾਂ ਵੀ ਸੁਣਾਂਵਦੇ ਨਾ।

ਸੂਬੇ ਰਖੀਆਂ ਸ਼ਾਹਵੇਂ ਨਵਾਬੀਆਂ ਜੇ,
ਤਾਂ ਵੀ ਫ਼ਾਸਿਆਂ ਦੇ ਅੰਦਰ ਆਂਵਦੇ ਨਾ।
ਸਿੱਖੀ ਸੂਲੀ ਤੇ ਕੂਕਦੇ ਬਰਕਤ ਸਿੰਘਾ,
ਕਲਮਾ ਨਬੀ ਦਾ ਭੁਲ ਵੀ ਗਾਂਵਦੇ ਨਾ।
ਕਟਣ ਅੰਗ ਸਾਡੇ ਜਿਉਂ ਜਿਉਂ ਅੰਗ ਟੁਟਨ,
ਕੰਬੇ ਜਾਨ ਨਾ 'ਜਾਨ ਜਗਾਰਿਆਂ' ਦੀ।
ਦੁਨੀਆਂ ਜੁਗਾਂ ਤੀਕਰ 'ਮੜੀ' ਪੂਜਦੀ ਰਹੂ,
ਏਹਨਾਂ ਅਣਖੀਆਂ 'ਚਾਨਣ ਮੁਨਾਰਿਆਂ' ਦੀ।
ਖ਼ੂਨੀ ਚਰਖ ਦੇ ਖ਼ੂਨੀਆਂ ਮਾਰ ਗੇੜੇ,
ਕੁਲ ਚੁਰਾਸੀਆਂ ਦੇ ਗੇੜੇ ਕਟ ਦਿਤੇ।
ਮਾਸ ਪਾ ਦਿਤਾ ਕਾਵਾਂ ਕੁਤਿਆਂ ਨੂੰ,
ਹਡ ਖੂਹ ਅੰਦਰ ਫੜ ਕੇ ਸਟ ਦਿਤੇ।
ਫ਼ਖ਼ਰ ਨਾਲ ਲੋਕੀਂ ਵਾਰਾਂ ਗਾਂਵਦੇ ਨੇ,
'ਸੋਹਣੀ' ਲਈ 'ਸੋਹਣੇ' ਚੀਰ ਪਟ ਦਿਤੇ।
ਏਥੇ ਗੰਜ ਸ਼ਹੀਦਾਂ ਦੇ ਲਗੇ ਹੋਏ ਨੇ,
ਜਿਨ੍ਹਾਂ ਸਿਰਾਂ ਦੇ ਝਟਨੇ ਝਟ ਦਿਤੇ।
ਦਰਜਾ ਦੇਸ਼ ਦਾ ਕਰਨ 'ਸ਼ਹੀਦ' ਉੱਚਾ,
ਕਾਇਆਂ ਕੌਮਾਂ ਦੀ ਹੈਨ ਪਲਟਾ ਦੇਂਦੇ।
ਲਹੂ ਨਾਲ 'ਅਨੰਦ' ਉਲੀਕ ਨਕਸ਼ੇ,
ਜ਼ੱਰੇ ਜ਼ੱਰੇ ਨੂੰ ਸੂਰਜ ਬਣਾ ਦੇਂਦੇ।



# ਸ਼ਹੀਦੀ ਭਾਈ ਸੁਖਾ ਸਿੰਘ ਜੀ

ਦੁਵੱਯਾ ਛੰਦ–

ਸ਼ਮਾਂ ਜਰੇ ਤਾਂ ਮਾਰ ਉਡਾਰੀ, ਆ ਜਾਂਦੇ ਪਰਵਾਨੇ।
ਸੀਸ ਤਲੀ ਧਰ ਆਸ਼ਕ ਸਚੇ, ਪਾਲਨ ਤੋੜ ਯਰਾਨੇ।
ਲੈਲਾ ਮਜਨੂੰ, ਦੇ ਦੁਨੀਆਂ ਤੇ, ਮਸ਼ਹੂਰ ਨੇ ਕਿਸੇ।
ਪਰ ਏਹਨਾਂ ਵਿਚ ਕੌਮੀ ਜਜ਼ਬਾ, ਮੈਨੂੰ ਕੁਝ ਨਾ ਦਿਸੇ।
ਮੁਸਲਮਾਨਾਂ ਮਜ਼ਹਬ ਅਪਣੇ, ਨੂੰ ਪਰਚਾਰਨ ਖਾਤਰ।
ਫਰਜ਼ੀ ਵਾਰਾਂ ਹੈਨ ਬਨਾਈਆਂ, ਦਿਲ ਖਲਿਹਾਰਨ ਖਾਤਰ।
ਜਿਸਦੇ ਨਾਲ ਮੁਹੱਬਤ ਹੋਵੇ, ਜੇਕਰ ਉਹ ਮਰ ਜਾਵੇ।
'ਧ੍ਰਿਗ ਜੀਵਨ ਸੰਸਾਰ' ਸਜਨ ਦਾ, ਭਠ ਪਵੇ ਜੋ ਖਾਵੇ।
ਮੌਜੂ ਕਰਨ ਮੌਤ ਨੂੰ ਆਸ਼ਕ, ਚੜ ਸੂਲੀ ਤੇ ਹੱਸਣ।
ਅਗਾਂ ਦੇ ਅੰਗਿਆਰ ਅੱਖਾਂ ਚੋ, ਸਾੜ ਸੁਟਨ ਜਦ ਵੱਸਣ।
ਦੁਨੀਆਂ ਦਾਰ ਲਗਾ ਕੇ ਸੇਹਰੇ, ਡੋਲੇ ਘਰੀਂ ਲਿਆਵਣ।
ਸਚੇ ਆਸ਼ਕ ਰਬ ਦੇ ਰਾਹ ਤੇ, ਮੌਤ ਮਿਲੇ ਗਲ ਲਾਵਣ।
ਬਲੀ 'ਮਹਿਤਾਬ' ਸ਼ਹੀਦ ਹੋਗਿਆ, ਜਾਂ ਸੁਖਾ ਸਿੰਘ ਸੁਣਿਆ।
ਕਹਿੰਦਾ 'ਵਾਹ ਸਜਨ ਵਾਹ' ਕੀਤੀ, ਪਛੁਤਾਇਆ ਸਿਰ ਧੁਨਿਆ।
ਮਸਾ ਮਾਰਨ ਖਾਤਰ ਦੁਹਾਂ, ਮਾਰਿਆ ਰਲ ਕੇ ਹੱਲਾ।
ਦਰਜਾ ਅੱਜ ਸ਼ਹਾਦਤ ਵਾਲਾ, ਲੈ ਗਿਉਂ ਚੋਰੀ ਕੱਲਾ।

ਮੈਨੂੰ ਵੀ ਪੈਮਾਨੇ ਵਿਚੋਂ, ਦੇ ਜਾਂਦਾ ਘੁਟ ਸਾਕੀ।
ਚਿੰਤਾ, ਹਿਜਰ, ਵਿਛੋੜੇ ਅੰਦਰ, ਗੁਜ਼ਰੇ ਉਮਰ ਨਾ ਬਾਕੀ।
ਇਉਂ ਵਿਚਾਰ ਕਮਰ ਕੱਸ ਜੋਧੇ, ਜੰਗਲੋਂ ਕੀਤੀ ਧਾਈ।
ਭਖੀ ਕਚਹਿਰੀ ਵਿੱਚ ਸੂਬੇ ਨੂੰ, ਆਕੇ ਫਤਹਿ ਬੁਲਾਈ।
ਪੀਂਘ ਹਕੂਮਤ ਵਾਲੀ ਜ਼ਾਲਮ, ਬਹੁਤੀ ਤੁਸਾਂ ਚੜ੍ਹਾਈ।
ਅੰਨ੍ਹੇ ਹੋਏ ਮਧ ਦੇ ਅੰਦਰ, ਅਦਲ ਕਰੋ ਨਾ ਕਾਈ।
ਖ਼ੂਨ ਮਸੇ ਦੇ ਕਾਰਨ ਫੜ ਫੜ, ਕਿਉਂ ਬੇਦੋਸ ਖਪਾਵੇਂ।
ਅਸਲ ਮਸੇ ਦਾ ਮੈਂ ਹਾਂ ਕਾਤਲ, ਕਰ ਲੈ ਜੀਕਣ ਚਾਹਵੇਂ।
ਮੈਂ ਹੀ ਲਾਹਿਆ ਸਿਰ ਮਸੇ ਦਾ, ਅਪਣਾ ਭੇਸ ਵਟਾ ਕੇ।
ਮੈਂ ਕੰਜਰੀ ਦਾ ਜ਼ੇਵਰ ਲਾਹਿਆ, ਸਿਰ ਉਹਦਾ ਝਟਕਾ ਕੇ।
ਮਹਿਤਾਬ ਸਿੰਘ ਤਾਂ ਸੰਤ ਪੁਰਸ਼ ਸੀ, ਖ਼ੂਨ ਜਿਦਾ ਤੂੰ ਪੀਤਾ।
ਦਿਤੀ ਰੱਬ ਹਕੂਮਤ ਤੈਨੂੰ, ਅਦਲ ਕਰੀਂ ਬਦਨੀਤਾ।
ਸਾਡੇ ਧਰਮ ਉਤੇ ਅੱਖ ਗਹਿਰੀ, ਕਰਦਾ ਜੋ ਅਨਿਆਈ।
ਹੈ ਸ਼ਕਤੀ ਕਿ ਕੱਢ ਦੇਵੀਏ, ਅੱਖ ਉਸਦੀ ਤਾਂਈ।
ਪਾਪੀ ਨੂੰ ਹੀ ਪਾਪ ਉਸਦੇ, ਮਾਰਨ ਫੜ ਕੇ ਜਾਨੋਂ।
ਖਟ ਲੈ ਨੇਕੀ ਬਰਕਤ ਸਿੰਘਾ, ਤੂੰ ਕੁਝ ਏਸ ਜਹਾਨੋਂ।

## ਸੂਬਾ

ਸੱਪ ਵਾਂਗ ਸੂਬਾ ਵਿਸ ਘੋਲ ਕਹਿੰਦਾ,
ਸੁਤੇ ਸ਼ੇਰ ਨੂੰ ਆਣ ਜਗਾਇਆ ਕਿਉਂ।
ਤੈਨੂੰ ਜ਼ਿੰਦਗੀ ਦੀ ਨਹੀਂ ਸੀ ਲੋੜ ਕਾਫਰ,
ਹਥ ਮੂੰਹ ਬਘਿਆੜ ਦੇ ਪਾਇਆ ਕਿਉਂ।

ਸੁਕੇ ਦਾਣੇ ਦੇ ਵਾਂਗਰਾਂ ਭੁਜ ਜਾਸੇਂ,
ਬਲਦੀ ਅੱਗ ਤੇ ਪੈਰ ਟਿਕਾਇਆ ਕਿਉਂ।
ਅਦਬ ਨਾਲ ਸੀ ਝੁਕ ਸਲਾਮ ਕਰਨੀ,
ਏਥੇ ਫਤਹਿ ਨੂੰ ਆਣ ਬੁਲਾਇਆ ਕਿਉਂ।
ਕਰ ਹੋਸ਼ ਕਿਉਂ ਕੀਮਤੀ ਜਾਨ ਅਪਣੀ,
ਤੂੰਬੇ ਵਾਂਗਰਾਂ ਲਗੋਂ ਗੁਵਾਣ ਸਿੰਘਾ।
ਤੈਨੂੰ ਦਿਆਂ ਨਵਾਬੀਆਂ ਨਾਲ ਡੋਲੇ,
ਕਲਮਾਂ ਪੜ ਹੋ ਜਾ ਮੁਸਲਮਾਨ ਸਿੰਘਾ।

## ਜਵਾਬ ਭਾਈ ਸੁਖਾ ਸਿੰਘ ਜੀ

ਸੁਖਾ ਸਿੰਘ ਨਾ ਜਾਨ ਦੀ ਸੁਖ ਮੰਗੇ,
ਮੰਗੇ ਸੁਖ ਏਹ ਸਿਖੀ ਦੀ ਸ਼ਾਨ ਅੰਦਰ।
ਸੁਖ ਦਾਤੇ ਨੇ ਸੁਖਾਂ ਦਾ ਬੁਤ ਘੜਿਆ,
ਮੈਂ ਨਹੀਂ ਸਮਝਦਾ ਦੁਖ ਜਹਾਨ ਅੰਦਰ।
ਅਰਸ਼ ਡਿਗ ਜ਼ਮੀਨ ਤੇ ਆ ਜਾਵੇ,
ਜਾਵੇ ਉਡ ਜ਼ਮੀਨ ਅਸਮਾਨ ਅੰਦਰ।
ਸੁਖਾ ਸਿੰਘ ਪਰ ਸੁਖਾਂ ਦੀ, ਖਾਣ ਸਿਖੀ,
ਛੱਡ ਕੇ ਦਾਖਲ ਨਾ ਹੋਵੇ ਈਮਾਨ ਅੰਦਰ।
ਦੁਨੀਆਂ ਕੂੜੀ ਦੀ ਜੇਕਰਾਂ ਲੋੜ ਹੁੰਦੀ,
ਆਉਂਦਾ ਚਲ ਕਿਉਂ ਆਪ ਲਾਹੌਰ ਅੰਦਰ।
ਮੇਰੀ ਖੱਲ ਦਾ ਇਕ ਦਿਨ ਨਿਸ਼ਾਨ ਪੀਲਾ,
ਝੂਲੂ ਕਾਬਲ, ਕੰਧਾਰ ਪਸ਼ੌਰ ਅੰਦਰ।

## ਸੂਬਾ

ਕਲਮੇ ਕਹਿਰ ਦੇ ਇੰਜ ਨਾ ਬੋਲ ਸਿਖਾ,
ਚੜਿਆ ਕਹਿਰ ਤਾਂ ਮਾਰਿਆ ਜਾਏਂਗਾ ਤੂੰ।
ਭਰਿਆ ਘੁਟ ਜਦ ਜ਼ਹਿਰੀ ਪਿਆਲੜੇ ਦਾ,
ਵੇਖੀਂ ਓਸ ਵੇਲੇ ਪਛੋਤਾਏਂਗਾ ਤੂੰ।
ਕਰੇਂ ਦੀਨ ਦੀ ਸ਼ਰਤ ਕਬੂਲ ਜੇਕਰ,
ਕਸਮ ਰਬ ਦੀ ਬੜੇ ਸੁਖ ਪਾਏਂਗਾ ਤੂੰ।
ਅਜੇ ਜਗ ਰੰਗੀਲੇ ਦਾ ਡਿਠਾ ਤੂੰ ਕੀਹ,
ਆਊ ਮਜ਼ਾ ਜਦ ਮਜ਼ਾ ਹੰਡਾਏਂਗਾ ਤੂੰ।
ਏਦਾਂ ਵੈਰ ਹਕੂਮਤ ਦੇ ਨਾਲ ਪਾਕੇ,
ਜ਼ਿੰਦਾ ਕੌਮ ਕੋਈ ਜਗ ਤੇ ਨਹੀਂ ਰਹਿ ਸਕਦੀ।
ਜੋ ਨਾ ਅਸਾਂ ਨੂੰ ਕਰਨ ਅਰਾਮ ਦੇਵੇ,
ਉਹ ਵੀ ਨਾਲ 'ਅਨੰਦ' ਨਹੀਂ ਬਹਿ ਸਕਦੀ।

## ਜਵਾਬ ਭਾਈ ਸੁਖਾ ਸਿੰਘ ਜੀ

ਕੇਹੜਾ ਜੰਮਿਆਂ ਜੋ ਲਵੇ ਮਾਰ ਸਾਨੂੰ,
ਰਾਖਾ ਅਸਾਂ ਦਾ ਸ੍ਰੀ ਅਕਾਲ ਸੂਬੇ।
ਚੜੀ ਖੰਡੇ ਦੁਧਾਰੇ ਦੀ ਪਾਣ ਸਾਨੂੰ,
ਤਾਂ ਹੀ ਸਾਨੂੰ ਨਹੀਂ ਖੌਫ ਰੁਵਾਲ ਸੂਬੇ।

ਅਸੀਂ ਘੋਲੀਏ ਗੁਰਾਂ ਦੀ ਗਲੀ ਉਤੋਂ,
ਤੇਰੇ ਲਖਾਂ ਬਹਿਸ਼ਤ ਤੇ ਲਾਲ ਸੂਬੇ।
ਦੁਖ ਸੁਖ ਦਾ ਸਾਨੂੰ ਨਾ ਲੇਪ ਲਗੇ,
ਹੰਸ ਵਾਂਗ ਸਾਡੀ ਉਜਲ ਚਾਲ ਸੂਬੇ।
ਸਾਡੇ ਸਬਰ ਦੀ ਫਤਹਿ ਅਖੀਰ ਹੋਣੀ,
ਤੇਰੇ ਜ਼ਬਰ ਦੀ ਇਕ ਦਿਨ ਹਾਰ ਹੋਸੀ।
ਖੇਡਾਂ ਖੇਡ ਜਾਂਗੇ ਸਿਰਾਂ ਧੜਾਂ ਦੀਆਂ,
ਮੇਰਾ ਗਲਾ ਤੇ ਤੇਰੀ ਤਲਵਾਰ ਹੋਸੀ।

## ਸੂਬਾ

ਸੂਬਾ ਕਹੇ ਜਲਾਦ ਨੂੰ, ਪਕੜੋ ਐਹ ਬਦਮਾਸ਼।
ਚਰਖੀ ਉਤੇ ਚਾਹੜਕੇ, ਤੋੜੋ ਇਸਦੀ ਲਾਸ਼।
ਇਸ ਮਸੇ ਨੂੰ ਮਾਰਿਆ, ਡਾਕੂਆਂ ਦਾ ਸਿਰਤਾਜ।
ਦਸ ਦਿਉ ਲੈਣਾ ਇਸਨੂੰ, ਦਿਲੀ ਵਾਲਾ ਰਾਜ।
ਮੌਤ ਲਿਆਂਦਾ ਇਸਨੂੰ, ਘੇਰ ਅਸਾਡੇ ਕੋਲ।
ਮਸਾ ਜੀਕੁਣ ਮਾਰਿਆ, ਮਾਰੋ ਇਸਨੂੰ ਰੋਲ।
ਆਂਦਾ ਵਿਚ 'ਨਖਾਸ ਚੌਂਕ', ਫੜਕੇ ਦੁਸ਼ਟ ਜਲਾਦ।
ਸਿੰਘਾਂ ਤਾਈਂ ਪੀੜਦੇ, ਜਿਥੇ ਵਾਂਗ ਕਮਾਦ।
ਚਰਖ਼ੀ ਦੇ ਕੋਲ ਸਿੰਘ ਨੇ, ਕੀਤੀ ਇੰਜ ਅਰਦਾਸ।
ਕਲਗੀ ਵਾਲੇ ਪਾਤਸ਼ਾਹ, ਕਰ ਦੇਵੀਂ ਅਜ ਪਾਸ।
ਚਰਖੀ ਉਤੇ ਪਰਖ ਅਜ, ਲਗੀ ਮੇਰੀ ਹੋਣ।
ਤੂੰ ਮੈਨੂੰ ਬਲ ਬਖਸ਼ਿਆ, ਸਿਖਿਆ ਬਹਿਣ ਖਲੋਣ।

ਤੇਰੇ ਘਰ ਸਭ ਬਰਕਤਾਂ, ਭਰੇ ਬੇਅੰਤ ਭੰਡਾਰ।
ਤੂੰ ਹੀ ਕਿਸ਼ਤੀ ਡੋਲਦੀ, ਲਾਵਣ ਵਾਲਾ ਪਾਰ।
ਤੂੰ ਚਾਹਵੇਂ ਤਾਂ ਕਰ ਦਵੇਂ, ਨੂਠੇ ਨੂੰ ਦਰਿਆ।
ਕੀੜੀ ਕੋਲੋਂ ਫੀਲ ਨੂੰ, ਚਾਹਵੇਂ ਦੇਂ ਮਰਵਾ।
ਮੇਰੀ ਜਿਤ ਤੇ ਹਾਰ ਦੀ, ਤੈਨੂੰ ਹੀ ਹੈ ਲਾਜ।
ਪਾਰ ਲੰਘਾਵੇਂ ਸਾਗਰੋਂ, ਤੇਰਾ ਨਾਮ ਜਹਾਜ।
ਪਥਰ ਪਾਣੀ ਤੇ ਤਰੇ, ਤੈਨੂੰ ਹੋਏ ਪਰਵਾਨ।
ਬਲ ਜੁਗਨੂੰ ਨੂੰ ਜੇ ਦਵੇਂ, ਤੋੜ ਲਿਆਵੇ ਭਾਨ।
ਜੇ ਮਛਰ ਨੂੰ ਤਾਕਤਾਂ, ਦੇ ਦੇਵੇਂ ਇਕ ਵੇਰ।
ਤਿਨਕਾ ਕਿਨਕਾ ਚਾ ਕਰੇ, ਟਕਰ ਮਾਰ ਸੁਮੇਰ।
ਸਾਥੀ ਮੇਰਾ ਅਜ ਜੇ, ਮੈਨੂੰ ਦਏਂ ਮਿਲਾ।
ਸਮਝਾਂ ਸੌਦਾ ਮਿਲ ਗਿਆ, ਮੈਨੂੰ ਸਸਤੇ ਭਾ।
ਏਦਾਂ ਸਿੰਘ ਅਰਦਾਸ ਕਰ, ਦਿਤਾ ਸੀਸ ਨਿਵਾ।
ਚਰਖੀ ਦੁਸ਼ਟ ਜਲਾਦ ਨੇ, ਦਿਤੀ ਖੂਬ ਘੁਕਾ।
ਪੇਂਜਾ ਰੂੰ ਨੂੰ ਜਿਸ ਤਰਾਂ, ਪਿੰਜੇ ਤਾੜੇ ਨਾਲ।
ਏਦਾਂ ਕਟ ਕਟ ਬੋਟੀਆਂ, ਕੀਤਾ ਸ਼ੇਰ ਹਲਾਲ।
ਦਿਲ ਨੂੰ ਥੰਮਕੇ ਸੂਰਮਾਂ, ਬੈਠਾ ਵਾਂਗ ਸੁਮੇਰ।
ਵਢ ਵਢ ਜੁਸਾ ਖੰਜਰਾਂ, ਕੀਤਾ ਸਿੰਘ ਨੂੰ ਢੇਰ।
ਸਿਦਕ ਨਿਭਾਹਿਆ ਸਿੰਘ ਦਾ,ਕਲਗੀਧਰਮਹਾਰਾਜ।
ਅੰਤ ਬਹਾਦਰ ਸਿੰਘ ਦੇ, ਮੁਖ ਤੋਂ ਨਿਕਲੀ ਵਾਜ।
'ਜਿਨੀ ਨਾਮ ਧਿਆਇਆ, ਗਏ ਮਸੱਕਤ ਘਾਲ।
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲ।'

---

# ਸ਼ਹੀਦੀ ਹਕੀਕਤ ਰਾਇ ਜੀ

ਗੌਰਾਂ ਦੇਵੀ ਦੀ ਕੁਖ ਤੋਂ ਜਨਮ ਲੀਤਾ,
ਬਾਗ ਮਲ ਦਾ ਮਹਿਕਿਆ ਬਾਗ ਭਾਈ।
ਧਰਿਆ ਨਾਮ 'ਹਕੀਕਤ ਰਾਇ' ਏਹਦਾ,
ਚਾਚੇ 'ਭਾਗ ਮਲ' ਦੇ ਜਾਗੇ ਭਾਗ ਭਾਈ।
ਸਿਆਲਕੋਟ ਨਗਰੀ ਰਾਜੇ ਸਲ ਦੀ ਵਿਚ,
ਜਗਿਆ ਧਰਮ ਦਾ ਸੋਹਣਾ ਚਰਾਗ਼ ਭਾਈ।
ਪੜਨ ਫਾਰਸੀ ਬੈਠਾ ਸਕੂਲ ਅੰਦਰ,
ਡਾਢਾ ਨਿਕਲਿਆ ਰੌਸ਼ਨ ਦਿਮਾਗ ਭਾਈ।
ਕਿਸ਼ਨ ਸਿੰਘ ਵਡਾਲੇ ਦਾ ਖਤਰੀ ਸੀ,
'ਦੁਰਗਾ' ਧੀ ਉਹਦੀ ਜਾਂ ਜਵਾਨ ਹੋਈ।
ਬਰਕਤ ਸਿੰਘ ਸੰਜੋਗ ਦੀ ਗੰਢ ਖੁਲੀ,
ਸ਼ਾਦੀ ਸ਼ੇਰਨੀ ਦੇ ਨਾਲ ਆਣ ਹੋਈ।
ਐਸਾ ਸੌਹਰਿਆਂ ਦੀ ਸੰਗਤ ਅਸਰ ਕੀਤਾ,
ਸਿਖੀ ਧਰਮ 'ਹਕੀਕਤ' ਨੇ ਧਾਰਿਆ ਏ।
'ਅੰਮ੍ਰਿਤ' ਖੰਡੇ ਦਾ ਛਕ ਤਿਆਰ ਹੋਇਆ,
ਆਣ ਬੀਰਤਾ ਰੰਗ ਨਿਖਾਰਿਆ ਏ।
ਝਗੜ ਪਿਆ ਸਕੂਲ ਵਿਚ ਨਾਲ ਮੁੰਡਿਆਂ,

ਹੋਣਹਾਰ ਆ ਚੌਣਾ ਖਲਾਰਿਆ ਈ।
ਕਾਫਰ ਆਖਿਆ ਗੁਰੂਆਂ ਨੂੰ ਲੜਕਿਆਂ ਨੇ,
ਏਸ ਨਬੀਆਂ ਨੂੰ ਜ਼ਾਲਮ ਉਚਾਰਿਆ ਈ।
ਗਾਹਲਾਂ ਕਢੀਆਂ ਉਹਨਾਂ 'ਗਰੰਥ' ਜੀ ਨੂੰ,
ਮੰਦਾ ਬੋਲਿਆ ਏਸ ਕੁਰਾਨ ਤਾਈਂ।
'ਦੁਰਗਾ' ਭਾਈਂ ਉਹਨਾਂ ਬਦਕਲਾਮ ਬੋਲੇ,
ਕਢੀ ਗਾਹਲ ਇਸ 'ਫਾਤਮਾਂ ਜਾਨ' ਤਾਈਂ।

## ਝਗੜਾ ਵਧ ਗਿਆ

ਏਦਾਂ ਵੇਖ ਹੱਤਕ ਪੱਖ ਆਪਣੇ ਦੀ,
ਕਾਜ਼ੀ ਵਿਚ ਕਚਹਿਰੀ ਦੇ ਜਾਂਵਦਾ ਏ।
ਨਾਲ ਦੂਣੀਆਂ ਚੌਣੀਆਂ ਜੋੜ ਗੱਲਾਂ,
'ਅਮੀਰ ਬੇਗ ਮਿਰਜ਼ੇ' ਨੂੰ ਭਖਾਂਵਦਾ ਏ।
ਕੀਤੀ ਹਤਕ ਕੁਰਾਨ ਤੇ ਫਾਤਮਾਂ ਦੀ,
ਖਿਚ ਦਿਓ ਜ਼ਬਾਨ ਸੁਣਾਂਵਦਾ, ਏ।
ਏਸ ਵਕਤ ਰਸੂਲ ਦੀ ਬਾਦਸ਼ਾਹੀ,
ਏਹ ਵੀ ਖੌਫ਼ ਨਾ ਉਸਨੂੰ ਭਾਂਵਦਾ ਏ।
ਉਸੇ ਵਕਤ ਮਿਰਜ਼ੇ ਘਲ ਪੁਲਸ ਤਾਈਂ,
ਕੜੀਆਂ ਮਾਰ ਕੇ ਬੰਨ ਮੰਗਾਇਆ ਈ
ਕੀਤਾ ਜੇਹਲ ਵਿਚ ਬੰਦ 'ਅਨੰਦ' ਉਹਨੂੰ,
ਸੁਣ ਸ਼ਹਿਰ ਸਾਰਾ ਕੁਰਲਾਇਆ ਈ।

# ਹਿੰਦੂਆਂ ਦੇ ਵਾਸਤੇ

ਮੁਗਲ ਰਾਜ ਦੇ ਵੇਲੇ ਆਗੂ, ਸਨ ਕਾਜ਼ੀ ਮੂਲਵਾਣੇ।
ਝੂਠਾ ਸੱਚਾ ਮੂਲ ਨਾ ਵੇਖਣ, ਕਰਦੇ ਮਨ ਦੇ ਭਾਣੇ।
ਬੈਠ ਕਾਨੂੰਨ ਘੜਨ ਜੋ ਕਾਜ਼ੀ, ਮੰਨਣ ਹਾਕਮ ਸੋਈ।
ਹਿੰਦੂ ਹੋਣਾ ਐਬ ਸਮਝਦੇ, ਗਲ ਸੁਣਨ ਨਾ ਕੋਈ।
ਛੋਟੇ ਵਡੇ ਸ਼ਹਿਰੀ ਹਿੰਦੂ, ਹੋਕੇ ਸਾਰੇ ਕਠੇ।
ਮਿਰਜ਼ੇ ਕੋਲ ਕਚਹਿਰੀ ਅੰਦਰ, ਔਂਦੇ ਨਠੇ ਨਠੇ।
ਨਾਲ ਹਕੀਕਤ ਰਾਇ ਦੇ ਲੈ ਲੈ, ਤੋਲ ਮਿਰਜ਼ਿਆ ਮਾਇਆ।
ਛਡ ਦੇ ਬਾਗ ਮਲ ਬੀ ਜਦ ਦਾ, ਇਹ ਇਕਲੌਤਾ ਜਾਇਆ।
ਰਬ ਹਕੂਮਤ ਦਿਤੀ ਤੈਨੂੰ, ਕਰ ਕੁਝ ਅਦਲ ਪਿਆਰੇ।
ਪਹਿਲੋਂ ਵਾਧਾ ਕਾਜ਼ੀ ਕੀਤਾ, ਆਖਣ ਮੁੰਡੇ ਸਾਰੇ।
ਮਜ਼ਹਬ ਕਿਸੇ ਦੇ ਤਾਈਂ ਮੰਦਾ, ਆਖਣ ਬੰਦੇ ਮੰਦੇ।
ਥਾਂ ਥਾਂ ਅੱਗ ਲਗੌਂਦੇ ਫਿਰਦੇ, ਮੁਲਾਂ ਕਾਜ਼ੀ ਗੰਦੇ।
ਰੋ ਰੋ ਪਿਟੇ ਮਾੜਾ ਗੌਰਾਂ, ਛਡ ਸ਼ਾਹਾ ਪੁਤ ਮੇਰਾ।
ਮੌਲਾ ਦੀਨ ਦੁਨੀ ਵਿਚ ਰੁਤਬਾ, ਉਚਾ ਰਖੇ ਤੇਰਾ।
ਸਜ ਵਿਆਹੀ ਦੀ ਨਾ ਮਹਿੰਦੀ, ਹਾਲਾਂ ਮੈਲੀ ਹੋਈ।
ਧਾੜਾਂ ਉਸ ਦੀਆਂ ਸੱਧਰਾਂ ਉਤੇ, ਪਾ ਗਿਆ ਡਾਕੂ ਕੋਈ।
ਦੇਵੇ ਰੱਬ ਤਰੱਕੀ ਤੈਨੂੰ, ਮੈਂ ਪਰ ਕਰਮ ਕਮਾਈਂ।
ਮਿਰਜ਼ਿਆ ਸਾਡੇ ਘਰ ਦਾ ਦੀਵਾ, ਵੇਖ ਨਾ ਕਿਤੇ ਬੁਝਾਈਂ।
ਦਿਲ ਮਿਰਜ਼ੇ ਦੇ ਰਹਿਮ ਆ ਗਿਆ, ਸੁਣਕੇ ਏਦਾਂ ਹਾੜੇ।
ਜ਼ਾਲਮ ਕਾਜ਼ੀ ਫੇਰ ਅਣੂੰਹੇਂ, ਇਉਂ ਉਠ ਨਕੋਂ ਝਾੜੇ।

ਛਡ ਕਾਫਰ ਨੂੰ ਵੇਖ ਹੁਣੇ ਹੀ, ਮੈਂ ਦਿੱਲੀ ਨੂੰ ਜਾਂਦਾ।
ਵਿਚ ਹੱਤਕ ਇਸਲਾਮ ਦੀ ਤੇਰਾ ਘਾਣ ਬਚਾ ਪਿੜਵਾਂਦਾ।
ਹੁਕਮ ਕੁਰਾਨ ਹਦੀਸ ਦੁਹਾਂ ਦਾ, ਤੂੰ ਨਾ ਮੂਲ ਬਜਾਵੇਂ।
ਕਾਫਰਾਂ ਕੋਲੋਂ ਰਿਸ਼ਵਤ ਖਾ ਕੇ, ਕੌਮ ਨੂੰ ਦਾਗ਼ ਲਗਾਵੇਂ।
ਜੇਕਰ ਫੈਸਲਾ ਤੈਥੋਂ ਇਸਦਾ, ਹੁੰਦਾ ਨਹੀਂ ਪਿਆਰੇ।
ਕਰ ਚਾਲਾਨ ਲਾਹੌਰ ਏਸਦਾ, ਉਥੇ ਪਿਟਣ ਸਾਰੇ।
ਸੁਣਕੇ ਇਉਂ ਕਾਜ਼ੀ ਦੀ ਧਮਕੀ, ਫਿਰ ਮਿਰਜ਼ਾ ਘਬਰਾਯਾ।
ਜਾਓ ਲਾਹੌਰ ਨੂੰ ਬਰਕਤ ਸਿੰਘਾ, ਸਭ ਨੂੰ ਆਖ ਸੁਨਾਇਆ।

## ਮਿਰਜ਼ੇ ਨੇ ਚਾਲਾਨ ਤੋਰ ਦੇਣਾ

ਦੂਜੇ ਦਿਨ ਲਾਹੌਰ ਨੂੰ ਰਾਇ ਜੀ ਦਾ,
ਦਿਤਾ ਮਿਰਜ਼ੇ ਨੇ ਤੋਰ ਚਲਾਨ ਭਾਈ।
ਪਹਿਲੀ ਰਾਤ ਆ ਡਸਕੇ ਪੜਾ ਕੀਤਾ,
ਇਮਨਾ ਬਾਦ ਠਾਹਰੇ ਦੂਜੀ ਆਨ ਭਾਈ।
ਬਾਗ ਮਲ, ਗੌਰਾਂ, ਭਾਵ ਮੱਲ ਆਦਿਕ,
ਕਈ ਹੋਰ ਹਿੰਦੂ ਬੁਧਵਾਨ ਭਾਈ।
ਪਿਛੇ ਪਿਛੇ ਏਹ ਵੀ ਪੁਤਰ ਲਾਡਲੇ ਦੇ,
ਰੋਂਦੇ ਪਿਟਦੇ ਭਜਦੇ ਜਾਨ ਭਾਈ।
ਇਮਨਾਂ ਬਾਦ ਅੰਦਰ ਲੱਖੂ ਚੰਦਰਾ ਸੀ,
ਸ਼ਾਹੀ ਮੁਖਬਰ ਹਿੰਦੂ ਦੀਵਾਨ ਭਾਈ।
ਲਾਏ ਹੱਥ ਪੈਰੀਂ ਉਹਦੇ ਹਿੰਦੂਆਂ ਨੇ,
ਕਰੀਂ ਅਸਾਂ ਤੇ ਇਕ ਅਹਿਸਾਨ ਭਾਈ।

ਮੁਗਲ ਪਾਤਸ਼ਾਹ ਮੰਨਦੇ ਗਲ ਤੇਰੀ,
ਤੇਰੀ ਚਲਦੀ ਅਜ ਜ਼ਬਾਨ ਭਾਈ।
ਲਖ੍ਹ ਲਾਹਨਤੀ ਏਹਨਾਂ ਦੀ ਗੱਲ ਉਤੇ,
ਕੀਤਾ ਪਰਤ ਨਾ ਜ਼ਰਾ ਧਿਆਨ ਭਾਈ।
ਅਰਜਨ ਸਿੰਘ ਹਕੀਕਤ ਦਾ ਇਕ ਮਾਮਾ,
ਖਬਰ ਲੈਣ ਪੁਜਾ ਏਥੇ ਆਨ ਭਾਈ।
ਬਰਕਤ ਸਿੰਘ ਹਥਕੜੀ ਲਗਾ ਉਸਨੂੰ,
ਜਕੜ ਨਾਲ ਹੀ ਲੈਣ ਸ਼ੈਤਾਨ ਭਾਈ।

## ਲਾਹੌਰ ਪੁਜਣਾ

ਦੋਹਰਾ—

ਜਿਉਂ ਜਿਉਂ ਮਜਲਾਂ ਮਾਰ ਕੇ ਵਧਦੇ ਵਲ ਲਾਹੌਰ।
ਪਿੰਜਰਿਆਂ ਨੂੰ ਤੋੜ ਕੇ, ਉਡਦੇ ਜਾਂਦੇ ਭੌਰ।
ਅਗੇ ਮਾਮਾਂ ਭਾਨਜਾ, ਪਿਛੇ ਸਭ ਪਰਵਾਰ।
ਚਲੀ ਜੰਞ ਲਾਹੌਰ ਨੂੰ, ਵਰਨੀ ਮੁਕਤੀ ਨਾਰ।
ਸੁਨ ਸੁਨ ਤਤੇ ਦਿਲਾਂ ਦੀ, ਏਦਾਂ ਸੜੀ ਅਵਾਜ਼।
ਕਹਿੰਦੀ ਖਲਕਤ ਹੇ ਪ੍ਰਭੂ, ਨਸ਼ਟ ਕਰੀਂ ਏਹ ਰਾਜ।
ਖਾਨ ਬਹਾਦਰ ਸਾਹਮਣੇ, ਕੀਤਾ ਪੇਸ਼ ਚਲਾਨ।
ਮਿਸਲ ਬਣਾ ਕੇ ਕਾਜ਼ੀਆਂ, ਅਗੇ ਰਖੀ ਆਣ।
ਦੋਵਾਂ ਸ਼ੇਰਾਂ ਜਾਂਦਿਆਂ, ਦੋਵੇਂ ਹਥ ਉਠਾ।
ਵਾਹਿਗੁਰੂ ਜੀ ਕੀ ਫਤਹਿ, ਦਿਤੀ ਗੱਜ ਬੁਲਾ।

ਮਾਨੋ ਬਿਜਲੀ ਪੈ ਗਈ, ਗਈ ਕਚਹਿਰੀ ਡੋਲ।
ਲਾਲ ਅਖਾਂ ਕਰ ਇਸਤਰਾਂ, ਸੂਬਾ ਆਖੇ ਬੋਲ।

(ਪਉੜੀ)

ਛੇਲ ਜੁਵਾਨਾਂ ਕਮਲਿਆ, ਗਲ ਸੁਣ ਲੈ ਮੇਰੀ।
ਨਾਲ ਕਾਜ਼ੀਆਂ ਝਗੜਿਓਂ, ਕਰ ਕਿੰਜ ਦਲੇਰੀ।
ਜਿੰਦੜੀ ਤੇਰੀ ਮੌਤ ਨੇ, ਜਾਂ ਆ ਕੇ ਘੇਰੀ।
ਗਾਹਲਾਂ ਕਢੇਂ ਨਬੀ ਨੂੰ, ਮਤ ਕਿਸਨੇ ਫੇਰੀ।
ਫਾਤਮਾਂ ਅਤੇ ਕੁਰਾਨ ਨੂੰ, ਤੂੰ ਬੋਲਿਆ ਮੰਦਾ।
ਮੈਂ ਭੰਨਾਂ ਤੇਰੀ ਖੋਪਰੀ, ਜਿਉਂ ਅੰਡਾ ਗੰਦਾ।
ਮੈਂ ਤੋੜਾਂ ਤੇਰੀ ਚੰਮੜੀ, ਵਾਹ ਵਾਹ ਕੇ ਰੰਦਾ।
ਤੈਨੂੰ ਨਹੀਂ ਸੀ ਜਾਪਦਾ, ਡਰ ਮੁਗਲਾਂ ਸੰਦਾ।
ਖਾਤਰ ਤੇਰੇ ਭਲੇ ਦੀ, ਗਲ ਆਖਾਂ ਚੰਦਾ।
ਪੜਕੇ ਕਲਮਾਂ ਨਬੀ ਦਾ, ਬਣ ਅਗੋਂ ਬੰਦਾ।
ਸਿਖੀ ਵਾਲਾ ਜਾਲ ਈ, ਅਜ ਗੋਰਖ ਧੰਦਾ।
ਵਿਚ ਏਹਦੇ ਕਿਉਂ ਫਸ ਗਿਓਂ ਬਦਕਿਸਮਤ ਨੰਦਾ।

## ਜਵਾਬ ਹਕੀਕਤ ਰਾਇ ਜੀ

ਦੇਵੇ ਰਬ ਹਕੂਮਤਾਂ, ਨਾਂ ਜ਼ੁਲਮ ਕਮਾਈਏ।
ਡਰ ਅਲਾ ਦੇ ਕਹਿਰ ਤੋਂ, ਹਥ ਕਲਮ ਉਠ ਈਏ।
ਚਪੂ ਹਥੀਂ ਕਾਜ਼ੀਆਂ, ਨਾਂ ਕਦੇ ਫੜਾਈਏ।
ਵਿਚ ਕਹਿਰ ਦੇ ਕਪਰਾਂ, ਨਾਂ ਬੇੜੀ ਪਾਈਏ।

ਵਾਧਾ ਕੀਤਾ ਕਾਜ਼ੀਆਂ, ਤਸਦੀਕ ਕਰਾਈਏ।
ਸਿਖ ਹੋਣਾ ਹੀ ਜ਼ੁਲਮ ਹੈ, ਨਾਂ ਫਤਵਾ ਲਾਈਏ।
ਛਡ 'ਹਕੀਕਤ' ਧਰਮ ਦੈ, ਨਾਂ ਆਸ ਰਖਾਈਏ।
ਜਿਸਦੀ ਹੋਏ ਜ਼ਿਆਦਤੀ, ਫੜ ਚਰਖ ਚੜ੍ਹਾਈਏ।

## ਸੂਬਾ

ਸੂਬਾ ਕਹੇ 'ਹਕੀਕਤਾ' ਮੈਂ ਏਹ ਨਾਂ ਜਾਣਾ।
ਮੈਂ ਤਸਦੀਕਾਂ ਕਰਨੀਆਂ, ਉਕਾ ਨਾਂ ਚਾਹਨਾਂ।
ਪੜ ਕਲਮਾਂ ਪਾਕ ਰਸੂਲ ਦਾ, ਜੋ ਤੈਨੂੰ ਆਹਨਾਂ।
ਮੈਂ ਖਾਤਰ ਤੇਰੇ ਭਲੇ ਦੀ, ਤੈਨੂੰ ਸਮਝਾਨਾਂ।
ਤਕ ਮਾਂ ਤੇਰੀ ਨੂੰ ਪਿਟਦੀ, ਮੈਂ ਰਹਿਮਤ ਖਾਨਾਂ।
ਨਹੀਂ ਤਾਂ ਵੇਖੀਂ ਤੁਧ ਦਾ, ਚੰਮ ਕਿਵੇਂ ਉਡਾਨਾਂ।

## ਜਵਾਬ ਹਕੀਕਤ ਰਾਇ ਜੀ

ਜੋ ਕਰਨੀ ਕਰ ਸੂਬਿਆ, ਕਰ ਤਰਸ ਨਾ ਮਾਸਾ।
ਮੈਂ ਸਿਖੀ ਮੰਗਾਂ ਪਕੜ ਹਥ, ਖੋਪਰ ਦਾ ਕਾਸਾ।
ਮੇਰਾ ਖੂਨ ਇਹ ਸੁਤੇ ਹਿੰਦ ਦਾ, ਪਰਤੂਗਾ ਪਾਸਾ।
ਮੈਂ ਸਮਝਾਂ ਅਗ ਦੇ ਢੇਰ ਨੂੰ, ਫੁਲਾਂ ਦਾ ਹਾਸਾ।
ਨਾਂ ਮੌਤ ਵੀ ਆ ਖੋਹ ਸਕਦੀ, ਮੇਰਾ ਭਰਵਾਸਾ।
ਇਸ ਜੀਵਨ ਦਾ ਕੀਹ ਹੈ, ਦੇਹ ਨਿਰੀ ਪਤਾਸਾ।

ਮੈਂ ਛਡਾਂ ਆਦੀ ਧਰਮ ਨਾ, ਕਰ ਮਾਸਾ ਮਾਸਾ।
ਮੈਂ ਕਰ ਕੁਰਬਾਨੀ ਕਰਾਂਗਾ, ਗੁਰ ਗੋਦੇ ਵਾਸਾ।

## ਸੂਬੇ ਨੇ ਮਾਈ ਨੂੰ ਆਖਣਾ

ਸੂਬਾ ਕਹਿੰਦਾ ਭੋਲੀਏ, ਏਹ ਬਾਲ ਅੰਜਾਣਾ।
ਲਗਾ ਕਾਲ ਕਸਾਬ ਦਾ, ਏਹ ਬਣਨ ਮਖਾਣਾ।
ਜਾ ਸਮਝਾ ਲੈ ਇਸ ਨੂੰ, ਜੇ ਹਈ ਸਮਝਾਣਾ।
ਕਲਮਾਂ ਪੜ ਲੌ ਨਬੀ ਦਾ, ਜੇ ਪੁਤ ਬਚਾਣਾ।
ਇਸ ਸਿਖੀ ਚੋਂ ਏਸਨੇ, ਕੀਹ ਰੁਤਬਾ ਪਾਣਾ।
ਬੇੜ੍ਹੀ ਰੋੜ੍ਹ ਈ ਚਲਿਆ, ਬੇਖ਼ਬਰ ਮੁਹਾਣਾ।

## ਮਾਤਾ

ਮਾਤਾ ਕਹੇ 'ਹਕੀਕਤਾ', ਮੰਨ ਕਹਿਣਾ ਮੇਰਾ।
ਤੇਰੇ ਬਾਝੋਂ ਚੰਦ ਵੇ, ਹੋ ਜਾਊ ਹਨੇਰਾ।
ਤੂੰ ਨਾ ਕਰ ਹਾਕਮ ਸਾਹਮਣੇ, ਇੰਜ ਕਰੜਾ ਜੇਰਾ।
ਤੂੰ ਪੜ ਲੈ ਕਲਮਾ ਨਬੀ ਦਾ, ਕੀਹ ਵਿਗੜੇ ਤੇਰਾ।
*ਘਰ ਵਿਲਕੇ ਤੇਰਾ ਲਾਡਲਾ, ਪਾ ਚਲਕੇ ਫੇਰਾ।
ਤੂੰ ਜਾਨ ਬਚਾ ਲੈ ਮੌਤ ਦੇ, ਮੂੰਹ ਵਿਚੋਂ ਸ਼ੇਰਾ।

---

*ਹਕੀਕਤ ਰਾਇ ਦੇ ਘਰ ਓਸ ਵੇਲੇ ਇਕ ਪੁਤਰ ਦੋ ਮਹੀਨੇ ਦਾ ਸੀ ਜਿਸ ਦਾ ਨਾਂ ਬਿਜੇ ਸਿੰਘ ਸੀ।

## ਜਵਾਬ ਪੁਤਰ ਦਾ

ਛਡ ਦੇ ਮਾਤਾ ਕਮਲੀਏ, ਤੂੰ ਮੇਰੀ ਵੀਣਾਂ।
ਬੰਦਾ ਰੰਗ ਜਹਾਨ ਦੇ, ਨਹੀਂ ਵੇਖ ਪਤੀਣਾਂ।
ਮੈਂ ਨਹੀਂ ਚਾਹੁੰਦਾ ਧਰਮ ਛਡ, ਬਣ ਕਾਇਰ ਜੀਣਾਂ।
ਤੂੰ ਦੈਂ ਪਿਆਲਾ ਜ਼ਹਿਰ ਦਾ, ਮੈਂ ਨਹੀਂ ਉਹ ਪੀਣਾਂ।
ਬੇਸ਼ਕ ਜਾਬਰ ਛੜ ਦੇਵੇ, ਦੇਹੀ ਦਾ ਚੀਣਾਂ।
ਪਰਲੋ ਤੀਕਰ ਨਾਮਣਾ, ਅਰਸ਼ੀ ਚਮਕੀਣਾਂ।
ਖਾ ਸਟਾਂ ਵਾਂਗਰ ਗੇਂਦ ਦੇ, ਮੈਂ ਉਚਾ ਥੀਣਾਂ।
ਸਿੰਘ ਮਿਟਾਇਆਂ ਗੁਰੂ ਦਾ, ਨਹੀਂ ਕਦੇ ਮਟੀਣਾਂ।

ਤਥਾ—

ਬਿਜੇ ਸਿੰਘ ਨੂੰ ਚਲਿਆਂ, ਮੈਂ ਛਡ ਨਿਸ਼ਾਨੀ।
ਅਰਪਨ ਲਗਾਂ ਉਸਨੂੰ, ਆਪਣੀ ਜ਼ਿੰਦਗਾਨੀ।
ਛਡਾਂ ਆਪਣਾ ਧਰਮ ਜੇ, ਤਕ ਅਹਿਲ ਜਵਾਨੀ।
ਕਲ ਨੂੰ ਵੀ ਭਜ ਜਾਵਣਾਂ, ਏਹ ਠੂਠਾ ਫਾਨੀ।
'ਮੌਤ ਸਿਰੇ ਤੇ ਕੂਕਦੀ', ਹਥ ਪਕੜੀ ਕਾਨੀ।
ਹਥ ਨਹੀਂ ਮੁੜਕੇ ਆਵਣਾ, ਏਹ ਲਾਲ ਲਸਾਨੀ।
ਬਹਿ ਲੋਹਾਂ ਤੇ ਦਸ ਗਏ, ਬਾਣੀ ਦੇ ਬਾਨੀ।
ਤਾਰੇ ਬਣਕੇ ਚਮਕਦੇ, ਅਣਖੀ ਅਸਮਾਨੀ।

## ਮਾਤਾ ਦਾ ਸਬਰ ਤੇ ਅਸੀਸ

ਵਾਹਵਾ ਮੇਰੇ ਹੀਰਿਆ, ਜਿਉਂ ਤੈਨੂੰ ਭਾਵੇ।
ਬੇੜੀ ਤੇਰੇ ਸਿਦਕ ਦੀ, ਰੱਬ ਪਾਰ ਲੰਘਾਵੇ।
ਕਾਇਰਤਾ ਦੀ ਡੈਣ ਨਾਂ, ਆ ਤੈਨੂੰ ਖਾਵੇ
ਕਲਗੀਆਂ ਵਾਲਾ ਗੋਦ ਵਿਚ ਤੈਨੂੰ ਬਠਲਾਵੇ।
'ਬਿਜੇ ਸਿੰਘ' ਸਰਦਾਰ ਨੂੰ, ਰਬ ਭਾਗ ਲਿਆਵੇ।
ਤੇ ਹਿੰਮਤ ਭਾਣਾ ਸਹਿਨ ਦੀ, ਸਾਡੇ ਵਿਚ ਪਾਵੇ।

## ਸੂਬਾ

ਸੂਬੇ ਹੁਕਮ ਜਲਾਦ ਨੂੰ, ਦਿਤਾ ਇੰਜ ਸੁਣਾ।
ਮਾਰ ਕੋਰੜੇ ਏਸਦਾ, ਦੇਵੋ ਚੰਮ ਉਡਾ।
ਜੱਟੀ ਫੜ ਕੇ ਝੰਮਣੀ, ਝੂੰਬੇ ਜਿਵੇਂ ਕਪਾਹ।
ਏਦਾਂ ਝੰਬ ਕੁਫਾਰ ਨੂੰ, ਸਿਰ ਦੇਣਾ ਫਿਰ ਲਾਹ।
ਉਸੇ ਵਕਤ ਜਲਾਦ ਨੇ, ਜ਼ਰਾ ਨਾ ਲਾਈ ਦੇਰ।
ਦੋਵੇਂ ਮਾਮਾ ਭਾਨਜੇ, ਅਗੇ ਧਰ ਲੈ ਸ਼ੇਰ।
ਲਿਆ ਕੇ ਚੌਂਕ ਨਖਾਸ ਵਿਚ, ਦੋਹਾਂ ਨੂੰ ਖਲ੍ਹਾਰ।
ਮਾਰਨ ਜ਼ਾਲਮ ਕੋਰੜੇ, ਹੋ ਹੋ ਅੱਡੀਆਂ ਭਾਰ।
ਹਿੰਦੂ ਸਾਰੇ ਸ਼ਹਿਰ ਦੇ, ਤਰਲੇ ਕਰਦੇ ਆਣ।
ਛਡਦੇ ਰੱਬ ਵਾਸਤੇ, ਏਹ ਨੀ ਬਾਲ ਅੰਞਾਣ।
ਪਰ ਸੂਬੇ ਚੰਡਾਲ ਨੂੰ, ਜ਼ਰਾ ਨ ਆਇਆ ਰਹਿਮ।
ਕਲਪਦਿਆਂ ਦਾ ਉਸਤੋਂ, ਦੂਰ ਨਾ ਹੋਇਆ ਸਹਿਮ।
ਹਜ ਕਾਫਰ ਦੇ ਮਾਰਿਆਂ, ਸੀ ਜ਼ਾਲਮ ਨੂੰ ਵਹਿਮ।

ਰਿਝੇ ਵਿੱਚ ਜਨੂਨ ਦੇ; ਜੀਊਨ *'ਆਉਲ ਲਹਿਮ'।
ਥੰਮ ਵਾਂਗ ਦਿਲ ਥੰਮ ਕੇ, ਖੜੇ ਬਹਾਦਰ ਸ਼ੇਰ।
ਜਿਵੇਂ ਤੂਫਾਨਾਂ ਵਿਚ ਨਾਂ, ਕੰਬੇ ਕਦੇ ਸੁਮੇਰ।
ਜਿਥੇ ਵਜੇ ਕੋਰੜਾ, ਉਡੇ ਚੰਮੜਾ ਨਾਲ।
ਲਹੂ ਧਾਰੀਂ ਵੱਗਦਾ, ਹੋਏ ਲਾਲੋ ਲਾਲ।
ਅਥਰੂ ਡਿਗੇ ਇਕ ਨਾਂ, ਖੁਸ਼ ਹੋ ਖੜੇ ਜੁਵਾਨ।
ਵੇਖਣ ਵਾਲੇ ਕਹਿਰ ਏਹ, ਕੰਨੀ ਹਥ ਲਗਾਣ।
ਰੱਬਾ ਕੇਹੜੀ ਮਿਟੀਓਂ, ਕੀਤੇ ਸਿੰਘ ਤਿਆਰ।
ਡੋਲਣ ਬੋਲਣ ਜ਼ਰਾ ਨਾ, ਝੱਲਣ ਕੀਕੂੰ ਮਾਰ।
ਤਾਂ ਭੀ ਹਾਰਨ ਸਿਰੜ ਨਾ, ਸਿਰ ਭੀ ਜਾਵੇ ਲਥ।
ਖਬਰੇ ਔਂਦਾ ਸਿਖੀਓਂ, ਕੀਹ ਏਹਨਾਂ ਦੇ ਹੱਥ।
ਜਦੋਂ ਨਿਤਾਣੇ ਹੋ ਡਿਗੇ, ਖਾ ਖਾ ਏਦਾਂ ਮਾਰ।
ਨਾਲ ਤੇਗ ਦੇ ਦੋਹਾਂ ਦੇ, ਲੀਤੇ ਸੀਸ ਉਤਾਰ।
ਸੂਬੇ ਤਾਈਂ ਲਾਹਨਤਾਂ. ਪੌਂਦਾ ਕੁਲ ਸੰਸਾਰ।
ਹਥੀਂ ਪਕੜੀ ਜ਼ੁਲਮ ਦੀ, ਪਾਪੀ ਨੇ ਤਲਵਾਰ।
ਲੋਥਾਂ ਦੋਏ 'ਸੁਬੇਗ ਸਿੰਘ', ਲੈ ਕੀਤੇ ਸਸਕਾਰ।
ਖੂਹੀ ਮੀਰਾਂ ਪਾਸ ਉਹ, ਸੁਤੇ ਛੱਡ ਸੰਸਾਰ।
ਬਰਕਤ ਸਿੱਖ਼ਿਆ ਜਗ ਨੂੰ, ਗਏ ਉਹ ਸਬਕ ਸਖਾਲ।
ਪਰਲੋ ਤੀਕੁਰ ਚਮਕਦੇ, ਰਹਿਸਨ ਸੁਚੇ ਲਾਲ।
ਜਗ ਤੋਂ ਖੱਟ ਕੇ ਲਾਹਨਤਾਂ, ਮਰਦੇ ਦੁਨੀਆਂਦਾਰ।
ਅਮਰ ਸੂਰਮੇ ਸਦਾ ਲਈ, ਹੁੰਦੇ ਵਿੱਚ ਸੰਸਾਰ।

---

*ਇਕ ਤਰਾਂ ਦਾ ਯੂਨਾਨੀ ਮਾਰਕੇ ਹੈ, ਜੋ ਅਸਾਂ ਤੋਂ ਖਿਚਦੇਹਨ

# ਮੀਰ ਮੰਨੂੰ ਦੇ ਜ਼ੁਲਮ ਦੀ ਝਾਕੀ

ਬੈਂਤ—

ਬਹਿਕੇ ਤਖਤ ਲਾਹੌਰ ਤੇ ਮੀਰ ਮੰਨੂੰ,
ਜ਼ੁਲਮ ਮੰਨ ਮੰਨੇ ਸੀ ਕਮਾਣ ਲੱਗਾ।
ਜ਼ਿਜੈ ਖਾਨ ਤੇ ਖਾਨ ਬਹਾਦਰ ਕੋਲੋਂ,
ਜੋ ਨਾਂ ਕੰਮ ਹੋਏ ਕਰ ਵਖਾਣ ਲੱਗ।
ਪਿੰਡਾਂ ਵਿੱਚ ਜੋ ਸੀ ਕਿਰਤੀ ਸਿੰਘ ਰੈਂਹਦੇ,
ਫੜ ਮੌਤ ਦੇ ਘਾਟ ਲੰਘਾਣ ਲੱਗਾ।
ਬਚੇ, ਔਰਤਾਂ, ਬੁਢੇ ਬੀਮਾਰ ਫੜ ਫੜ,
ਖੁਰਾ ਖੋਜ ਸਿੰਘਾਂ ਦਾ ਮਿਟਾਣ ਲੱਗਾ।
ਪਿੰਡ ਸਿੰਘਾਂ ਦੇ ਲੁਟ ਕੇ ਸਾੜ ਸੁਟੇ,
ਪਕੜੀ ਜ਼ੁਲਮ ਦੀ ਤੇਜ਼ ਤਲਵਾਰ ਚੰਦਰੇ।
ਮਾਛੀ, ਝੀਰ, ਜੀਕੁਨ ਪਕੜਨ ਮਛੀਆਂ ਨੂੰ,
ਖੇਡੇ ਸਿੰਘਾਂ ਦੇ ਏਦਾਂ ਸ਼ਕਾਰ ਚੰਦਰੇ।

ਦੁਵੱਯਾ—

ਇਕ ਦਿਹਾੜੇ ਮੰਨੂੰ ਕਹਿੰਦਾ, ਸਦ ਸਪਾਹੀਆਂ ਤਾਂਈ।
ਚਾਲੀ ਸਿੰਘ ਕਤਲ ਕਰ ਹਥੀਂ, ਹੁਕਮ ਦਿਤਾ ਰੱਬ ਸਾਂਈ।

ਅਜ ਨਮਾਜ਼ ਜੁਮੇ ਦੀ ਪੜਨੀ, ਸਿੰਘ ਕਤਲ ਕਰ ਚਾਲੀ।
ਇਕ ਸਿਖ ਪਕੜ ਲਿਆਵੇ ਕਿਧਰੋਂ, ਭੋਰੇ ਵਿੱਚ ਉਨਤਾਲੀ।
ਉਸੇ ਵੇਲੇ ਹੁਕਮੀ ਬੰਦੇ, ਪਹਿਨ ਵਰਦੀਆਂ ਜਾਂਦੇ।
ਸ਼ਹਿਰ ਲਾਹੌਰ ਚਿ ਕੂਚੇ ਕੂਚੇ, ਸਾਰੇ ਚੱਕਰ ਲਾਂਦੇ।
ਵਿਚ ਦਲੀਜਾਂ ਖੇਡ ਰਿਹਾ ਸੀ, ਇਕ ਸਿੰਘਾਂ ਦਾ ਜਾਇਆ।
ਲੀਤਾ ਪਕੜ ਸਿਪਾਹੀਆਂ ਉਸਨੂੰ, ਰੌਲਾ ਬਾਲਾਂ ਪਾਇਆ।
ਸੁਣ ਕੇ ਰੌਲਾ ਮਾਤਾ ਉਸਦੀ, ਅੰਦਰੋਂ ਦੌੜੀ ਆਈ।
ਕੀਹ ਸੂਬੇ ਦਾ ਚੁਕਿਆ ਇਸਨੇ, ਦਸੋ ਮੈਨੂੰ ਭਾਈ।
ਪੁਤ ਮੇਰੇ ਨੂੰ ਬੰਨ ਲੈ ਚਲੇ, ਕਾਹਨੂੰ ਕੜੀਆਂ ਲਾਕੇ।
ਹਾਲੇ ਮੇਰਾ ਚੰਦ ਨਿਕਲਿਆ, ਅੰਦਰੋਂ ਮਖਨੀ ਖਾ ਕੇ।
ਹਾਲੇ ਏਹ ਅਧਖਿੜੀਆਂ ਕਲੀਆਂ, ਅਜੇ ਮਾਸੂਮ ਗੁਟਾਰਾਂ।
ਕੀਹ ਕਹਿਣਾਂ ਸੂਬੇ ਦੇ ਸਾਹਵੇਂ, ਜਾ ਕੇ ਭਲਾ ਗੁਵਾਰਾਂ।
ਕਹਿਣ ਸਪਾਹੀ ਪੁਤ ਤੇਰੇ ਨੂੰ, ਸੂਬੇ ਅਜ ਮੰਗਵਾਇਆ।
ਸ਼ਹਿਰ ਮੇਰੇ ਦੇ ਅੰਦਰ ਰਹਿੰਦਾ, ਕਾਹਨੂੰ ਸਿੰਘ ਦਾ ਜਾਇਆ।
ਖਾਲਸਿਆਂ ਦਾ ਖਤਰਾ ਉਸਨੂੰ, ਦਿਨ ਰਾਤੀਂ ਹੈ ਰਹਿੰਦਾ।
ਔਹ ਸਿੰਘ ਆ ਗਏ ਆ ਗਏ, ਉਭੜਵਾਹੇ ਉਠ ਕਹਿੰਦਾ।
ਕਲਮਾਂ ਪੜ੍ਹ ਕੇ ਮੋਮਨ ਹੋਵੇ, ਦੀਨ ਨਬੀ ਦਾ ਮੰਨੇ।
ਨਹੀਂ ਤਾਂ ਤੇਗ਼ ਚਲੂਗੀ ਉਸਦੀ, ਪੁਤ ਤੇਰੇ ਦੇ ਕੰਨੇ।
ਜੇ ਤੂੰ ਮਾਤਾ ਇਸ ਦੀ ਖਾਤਰ, ਪੌਣੀ ਹਾਲ ਦੁਹਾਈ।
ਚਲ ਕੇ ਪਿੱਟ ਸੂਬੇ ਦੇ ਸਾਂਹਵੇ, ਓਥੋਂ ਹੋਊ ਰਿਹਾਈ।
ਮਾਤਾ ਵਸ ਨਹੀਂ ਕੁਝ ਸਾਡੇ, ਅਸੀਂ ਹੁਕਮ ਦੇ ਬਧੇ।
ਏਸਦੀਆਂ ਹਡੀਆਂ ਤੇ ਲਗਣੇ, ਅਜ ਇਟਾਂ ਦੇ ਰਦੇ।

# ਮਾਤਾ ਨੇ ਪੁਤਰ ਨੂੰ ਸਿਖਿਆ ਦੇਣੀ

ਸੇਹਰੇ ਸਿਦਕ ਵਾਲੇ ਲਾਕੇ ਕਹੇ ਮਾਤਾ;
ਤੇਰੀ ਖਾਤਰ ਨਾ ਬਚਾ ਤੁਫਾਨ ਉਠੇ।
ਰੇਤਾਂ ਤਤੀਆਂ ਸੀਸ ਪੁਵਾਣ ਵਾਲੇ,
ਪੰਚਮ ਪਿਤਾ ਸ਼ਹੀਦਾਂ ਦੀ ਸ਼ਾਨ ਉਠੇ।
ਮਤੀਦਾਸ, ਦਿਆਲਾ ਤੇ ਗੁਰੂ ਨਾਂਵੇਂ,
ਬਲਦੇ ਜ਼ੁਲਮਾਂ ਦੇ ਭਾਂਬੜ ਬੁਝਾਨ ਉਠੇ।
ਜ਼ੋਰਾਵਰ ਸਿੰਘ ਫ਼ਤਹਿ ਸਿੰਘ ਵਿਚ ਨੀਹਾਂ,
ਆ ਕੇ ਧਰਮ ਦਾ ਮਹਿਲ ਬਨਾਣ ਉਠੇ।
ਬੰਦ ਬੰਦ ਕਟਾਇਆ ਈ ਮਨੀ ਸਿੰਘ ਜੀ ਨੇ,
ਚੜ੍ਹਿਆ ਚਰਖਟੀ ਵੀਰ 'ਸ਼ਾਹ ਬਾਜ' ਤੇਰਾ।
ਸਾਗਰ ਵੱਗਦਾ ਈ ਮਾਰੂ ਖਤਰਿਆਂ ਦਾ,
ਲਾਵੂ ਪਾਰ ਤੈਨੂੰ ਮਹਾਰਾਜ ਤੇਰਾ।
ਰਚਿਆ ਅਜ 'ਸੁਵੰਬਰ' ਚੁਰੱਤਿਆਂ ਨੇ,
ਉਥੇ ਹੋਵਣਾ ਏਂ ਇਮਤਿਹਾਨ ਤੇਰਾ।
ਲਾੜੀ ਮੌਤ ਤੂੰ ਅਜ ਪਰਨਾਵਣੀ ਏਂ,
'ਚੜ੍ਹੀ ਜੰਜ' ਨਹੀਂ ਚਲਿਆ ਚਲਾਨ ਤੇਰਾ।
ਸ਼ੇਰਾ ਅਜ ਤੂੰ ਵੀ ਉਧਰ ਚਲਿਆਂ ਏਂ,
ਜਿਧਰ ਗਿਆ ਅਗੇ ਖਾਨਦਾਨ ਤੇਰਾ।
ਪੀ ਪੀ ਲਹੂ ਨਹੀਂ ਰਜਿਆ ਲਾਹੌਰ ਖ਼ੂਨੀ,
ਮੰਨੂ ਲਗਾ ਅਜ ਧਰਮ ਵਟਾਣ ਤੇਰਾ।

ਚਾਹੜਾਂ ਦੇਗ ਕੜਾਹ ਪਰਸ਼ਾਦ ਦੀ ਮੈਂ,
ਪਾਸ ਹੋ ਗਿਉਂ ਤਾਂ ਭੂਬੀ ਤਰਾਂਗੀ ਮੈਂ ।
ਹਾਰ ਗਿਉਂ 'ਅਨੰਦ' ਕਿਰਪਾਨ ਆਪਣੀ,
ਖੋਭ ਆਪਣੇ ਕਲੇਜੇ ਵਿਚ ਮਰਾਂਗੀ ਮੈਂ ।
ਲਾਲ ਵੇਖ ਕੇ ਤੇਰੇ ਵਡਿਆਂ ਨੇ,
ਲਾਜ ਕੌਮ ਨੂੰ ਲਾਈ ਨਹੀਂ ਅਜ ਤੀਕਰ ।
ਕੰਬ ਜ਼ਾਲਮਾਂ ਦੇ ਕਿਸੇ ਜ਼ੁਲਮ ਅਗੇ,
ਆਪਣੀ ਧੌਣ ਝੁਕਾਈ ਨਹੀਂ ਅਜ ਤੀਕਰ ।
ਹੋ ਗਏ ਪੋਰੀਆਂ ਪੋਰੀਆਂ ਵੀਰ ਤੇਰੇ,
ਕਿਸੇ ਮੰਗੀ ਰਿਹਾਈ ਨਹੀਂ ਅਜ ਤੀਕਰ ।
'ਡੋਲੇ' ਵੇਖ 'ਡੋਲੇ' ਸਿੰਘ ਬੇਗਮਾਂ ਦੇ,
ਮਿਲਦੀ ਕਿਤੋਂ ਗੁਵਾਹੀ ਨਹੀਂ ਅਜ ਤੀਕਰ ।
ਤੂੰ ਹੈਂ ਸਿੰਘ ਪੀਤਾ ਦੁਧ ਸਿੰਘਣੀ ਦਾ,
ਪੁਤਰ ਸ਼ੇਰਾਂ ਦੇ ਜੰਮਦੇ ਹੀ ਸ਼ੇਰ ਹੁੰਦੇ ।
ਲਾਂਵੀ ਦਾਗ਼ ਨਾ ਸਿੰਘਾਂ ਦੀ ਪਗ ਤਾਂਈ,
ਸਿੰਘ ਕਦੇ 'ਅਨੰਦ' ਨਹੀਂ ਜ਼ੇਰ ਹੁੰਦੇ ।
ਮੈਨੂੰ ਫਿਕਰ ਏਹ ਅਜੇ ਅੰਜਾਨ ਹੈਂ ਤੂੰ,
ਸਧਰਾਂ ਤੇਰੀਆਂ ਅਜੇ ਕੁਵਾਰੀਆਂ ਨੇ ।
ਪਉੜੀ ਬੰਨ ਗਿਆ ਫਤੇ ਸਿੰਘ ਵੀਰ ਤੇਰਾ,
ਤੇਰੇ ਵਾਸਤੇ ਨਾ ਅਲੋਕਾਰੀਆਂ ਨੇ ।
ਤੇਰੇ ਚੁੰਮਣੇ ਚਰਨ ਨਵਾਬੀਆਂ ਨੇ,
ਤੇਰੇ ਸਾਹਮਣੇ ਔਣੀਆਂ ਨਾਰੀਆਂ ਨੇ ।
ਤੇਰੇ ਤੂੰਬੂ ਜ਼ੰਬੂਰਾਂ ਨੇ ਤੋੜਨੇ ਨੇ,

ਤੇਰੇ ਸੀਸ ਤੇ ਫਿਰਨੀਆਂ ਆਰੀਆਂ ਨੇ।
ਪੁਤਰ ਡੋਲੀਂ ਨਾਂ ਬੋਲੀਂ ਨਾਂ ਹਾਏ ਮੂੰਹ ਤੋਂ,
ਨਿਭੇ ਸਿਦਕ ਸਿਖੀ ਨਾਲ ਸ਼ਾਨ ਤੇਰਾ।
ਚੜੀ ਖੰਡੇ ਦੀ ਪਾਣ 'ਅਨੰਦ' ਤੈਨੂੰ,
ਰਾਖਾ ਸ੍ਰੀ ਦਸਮੇਸ਼ ਭਗਵਾਨ ਤੇਰਾ।

## ਜੁਆਬ ਪੁਤਰ

ਹੋਇਆ ਕੀਹ ਜੇ ਅਜੇ ਨਾਦਾਨ ਉਮਰੋਂ,
ਹਾਂ ਤੇ ਗੁਰੂ ਦੇ ਸਿੰਘ ਦਾ ਲਾਲ ਅੰਮੀ।
ਸਾਂਹਵੇ ਆਵੇ ਚਟਾਣ ਨਵਾਬੀਆਂ ਦੀ,
ਤ੍ਰੋੜ ਦਿਆਂ ਪਹਿਲੀ ਠੋਕਰ ਨਾਲ ਅੰਮੀ।
ਜੇ ਨਹੀਂ ਲੜਨ ਜੋਗਾ ਫ਼ਤਹਿ ਕਰਨ ਜੋਗਾ,
ਹੋਣਾ ਜਾਣਦਾ ਖ਼ੂਬ ਹਲਾਲ ਅੰਮੀ।
ਮੇਰਾ ਧਰਮ ਤੇ ਉਹ ਵੀ ਨਹੀਂ ਖੋਹ ਸਕਦਾ,
ਦੇਵੇ ਧੰਮਕੀਆਂ ਆ ਮਹਾਂਕਾਲ ਅੰਮੀ।
ਨਾਲ ਅਖੀਆਂ, ਕੰਨਾਂ ਦੇ ਚਿਰਾਂ ਉਤੋਂ,
ਸੁਣਦਾ ਵੇਖਦਾ ਖੇਡ ਪਰਵਾਨਿਆਂ ਦੀ।
ਸਿਖੀ ਧਰਮ ਤੋਂ ਟੋਟੇ 'ਅਨੰਦ' ਹੋ ਕੇ,
ਪੂੰਜੀ ਬਣਾਂ 'ਸ਼ਹੀਦੀ ਖਜ਼ਾਨਿਆਂ' ਦੀ।

# ਮੰਨੂੰ ਦੀ ਕਚਹਿਰੀ

ਪਕੜ ਸਪਾਹੀ ਉਸਨੂੰ ਆਖਰ, ਵਿਚ ਕਚਹਿਰੀ ਆਏ ।
ਲੌ ਹੁਣ ਚਾਲੀ ਹੋ ਗਏ ਸ਼ਾਹ ਜੀ, ਕਰ ਲੌ ਜੋ ਦਿਲ ਭਾਏ ।
ਇਕ ਕਤਾਰ ਅੰਦਰ ਖਲਿਆਰੇ, ਭੌਰਿਉਂ ਕਢ ਉਨਤਾਲੀ ।
ਧੂਹ ਕਢੀ ਤਲਵਾਰ ਮਿਆਨੋ, ਗਿਣਕੇ ਪੂਰੇ ਚਾਲੀ ।
ਉਸ ਲੜਕੇ ਨੂੰ ਸਭ ਤੋਂ ਪਿਛੇ, ਫੜ ਜ਼ਾਲਮ ਖਲਿਆਰਨ ।
ਪਹਿਲੇ ਨੰਬਰ ਤਾਂਈ ਲਗਾ, ਤੇਗ਼ ਕਸਾਈ ਮਾਰਨ ।
ਨੰਬਰ ਆਪਣਾ ਛਡ ਭੁਜੰਗੀ, ਵਾਰ ਤਲੇ ਭਜ ਆਇਆ ।
ਸੀਸ ਉਡਾਵੋ ਪਹਿਲਾਂ ਮੇਰਾ, ਰੋ ਰੋ ਆਖ ਸੁਣਾਇਆ ।
ਕਹਿੰਦਾ ਜ਼ਾਲਮ ਸਭ ਦੇ ਮਗ਼ਰੋਂ, ਵਾਰੀ ਤੇਰੀ ਆਵੇ ।
ਕਰਕੇ ਸਿੰਘ ਕਤਲ ਉਨਤਾਲੀ, ਮਾਰਿਆ ਤੈਨੂੰ ਜਾਵੇ ।
ਮੈਂ ਹਾਂ ਸਭ ਤੋਂ ਛੋਟਾ ਸ਼ਾਹਾ, ਫੇਰ ਕਰੇ ਅਰਜੋਈ ।
ਸਚਖੰਡ ਦਾ ਰਾਹ ਸਾਰੇ ਜਾਨਣ, ਮੈਨੂੰ ਖਬਰ ਨਾਂ ਕੋਈ ।
ਏਹ ਸਭ ਵਡੇ ਭੁਜਣਾ ਜਾਣਨ, ਜੇਹੜੇ ਪਿਛੇ ਰਹਿਸਨ ।
ਮੈਂ ਤੁਰਦਾ ਹਾਂ ਹੌਲੀ ਹੌਲੀ, ਏਹ ਭਜਕੇ ਮਿਲ ਪੈਸਨ ।
ਜੇ ਮੈਂ ਰਿਹਾ ਸਭਸ ਤੋਂ ਪਿਛੇ, ਮਤ ਰਾਹੋਂ ਖੁੰਜ ਜਾਵਾਂ ।
ਕੋਈ ਨਹੀਂ ਹੋਣਾ ਸੰਗੀ ਸਾਥੀ, ਰੋ ਰੋ ਠੇਡੇ ਖਾਵਾਂ ।
ਏਹ ਲੜਕੇ ਦੀ ਵੇਖ ਦਲੇਰੀ, ਸਦਕੇ ਸਾਰੇ ਜਾਵਣ ।
ਵੇਖ ਮਾਸੂਸ ਮੌਤ ਦੇ ਮੂੰਹ ਵਿਚ, ਨੈਨੋਂ ਨੀਰ ਵਹਾਵਨ ।
ਸਭ ਦੇ ਦਿਲ 'ਹਿਮਾਲਾ ਹੋ ਗਏ, ਮੌਤ ਗਈ ਬਣ ਹਾਸਾ ।
ਲੋਕੋ ਏਹਨਾਂ ਸਿੰਘਾਂ ਤਾਈਂ, ਡਰ ਖਤਰਾ ਨਹੀਂ ਮਾਸਾ ।

ਓੜਕ ਕਤਲ ਸਭੇ ਨੂੰ ਕੀਤਾ, ਜ਼ਾਲਮ ਤੇਗ ਚਲਾ ਕੇ।
ਪਿਛੋਂ ਸੁਟੇ ਧਰਤੀ ਉਤੇ, ਬਾਕੀ ਦੇ ਝਟਕਾ ਕੇ।
ਤੋਬਾ ਤੋਬਾ ਲੋਕੀ ਕਰਦੇ, ਤਕ ਤਕ ਖਲਕਤ ਰੋਈ।
ਹਿਲੀ ਧਰਤੀ ਅੰਬਰ ਪਾਟਿਆ, ਹਦ ਜ਼ੁਲਮ ਦੀ ਹੋਈ।
ਟੰਗੇ ਸੀਸ ਮੁਨਾਰਿਆਂ ਉਤੇ, ਲੋਥਾਂ ਖੂਹ ਵਿਚ ਪਾਈਆਂ।
ਕਈਆਂ ਨੂੰ ਕਾਂ ਕੁਤੇ ਖਾਵਣ, ਕਈ ਰੁਲਦੇ ਵਿਚ ਖਾਈਆਂ।

## ਵਾਕ ਕਵੀ

ਕਥਨੀ ਬਾਹਰ ਹੈ ਕਲਮ ਦੇ ਕਥਨ ਕੋਲੋਂ,
ਮੀਰ ਮੰਨੂੰ ਦੀਆਂ ਖੂਨੀ ਕਹਾਣੀਆਂ ਦੀ।
ਭਾੜੇ ਭੰਗ ਦੇ ਜ਼ਾਲਮ ਨੇ ਪਤ ਰੋਲੀ,
ਲਖਾਂ ਵਿਧਵਾਂ, ਮਾਸੂਮਾਂ ਸਵਾਣੀਆਂ ਦੀ।
ਪੀਸਣ ਪੀਸਣੇ ਉਹਨਾਂ ਦੇ ਕੋਲੋਂ ਪਿਸਵਾਏ ਚੰਦਰੇ,
ਮੌਜ ਮਾਣੀ ਸੀ ਜਿਨ੍ਹਾਂ ਨੇ ਰਾਣੀਆਂ ਦੀ।
ਪਕੇ ਫਰਸ਼ਾਂ ਤੇ ਨੰਗੀਆਂ ਤੜਪਦੀਆਂ,
ਦਿਤੀ ਬੂੰਦ ਨਾ ਪੀਣ ਲਈ ਪਾਣੀਆਂ ਦੀ।
ਹਾਰ ਗੁੰਦ ਮਾਸੂਮਾਂ ਦੀਆਂ ਬੋਟੀਆਂ ਦੇ,
ਹੈਸਨ ਮਾਂਵਾਂ ਦੇ ਗਲੇ ਪਹਿਨਾਏ ਇਸਨੇ।
ਸਵਾ ਮਣ ਦੇ ਹਿਕਾਂ ਤੇ ਰਖ ਪੱਥਰ,
ਸ਼ੀਰ ਖੋਰ 'ਅਨੰਦ' ਤੜਫਾਏ ਇਸਨੇ।
ਆਫਰੀਨ ਪਰ ਉਹਨਾਂ ਸਵਾਣੀਆਂ ਦੇ,
ਜਿਨਾਂ ਪਤਾਂ ਪੰਜਾਬ ਦੀਆਂ ਢੱਕੀਆਂ ਨੇ।
ਤਤੇ ਸੁਰਮਚੂ ਹਸ ਫਰਵਾਏ ਅਖੀਂ,

ਰਹਿਕੇ ਭੁਖਿਆਂ ਪੀਠੀਆਂ ਚਕੀਆਂ ਨੇ।
ਕੇਰੀ ਹੰਝ ਨਾਂ ਪੁਤਾਂ ਦਾ ਵੇਖ ਕੀਮਾਂ,
ਗਲੀਆਂ ਭੌਰਿਆਂ ਵਿੱਚ ਨਾ ਅਕੀਆਂ ਨੇ।
ਮੰਨੂੰ ਕਿਹਾ ਜੇ ਕਰੋ ਕਬੂਲ ਕਲਮਾ,
ਉਹਦੇ ਮੂੰਹ ਤੇ ਨਾ ਥੁਕਣੋ ਝਕੀਆਂ ਨੇ।
ਮੋਢਾ ਜੋੜ ਕੇ ਮਰਦਾਂ ਦੇ ਨਾਲ ਮੋਢੇ,
ਤੇਗਾਂ ਵਾਹੁੰਦੀਆਂ ਰਹੀਆਂ ਮੈਦਾਨ ਅੰਦਰ।
ਕਿਸ਼ਤੀ ਗ਼ੈਰਤ ਦੀ ਉਹਨਾਂ ਨੇ ਬਰਕਤ ਸਿੰਘਾ,
ਦਿਤੀ ਰੁੜਨ ਨਾ ਜ਼ੁਲਮ ਤੂਫਾਨ ਅੰਦਰ।

## ਮੰਨੂੰ ਦੀ ਮੌਤ

ਖੇਡਨ ਲਈ ਸ਼ਿਕਾਰ ਸ਼ਿਕਾਰੀ, ਚੜਿਆ ਇਕ ਦਿਹਾੜੇ।
ਲਭਦਾ ਲਭਦਾ ਮਿਰਗਾਂ ਨੂੰ ਜਾ, ਵੜਿਆ ਘੋਰ ਉਜਾੜੇ।
ਪੀ ਕੇ ਮਦ ਘੋੜੇ ਤੇ ਜ਼ਾਲਮ, ਹੈਂਕੜ ਵਿੱਚ ਸੀ ਚੜਿਆ।
ਵਾਗਾਂ ਉਤੋਂ ਘੋੜਾ ਆ ਕੇ, ਸੀ ਹੋਣੀ ਨੇ ਫੜਿਆ।
ਸੀ ਮੰਨੂੰ ਨੂੰ ਬੜਾ ਭੁਲੇਖਾ, ਸਿਖੜੇ ਡਰਦੇ ਮਾਰੇ।
ਜੋ ਜੀਂਦੇ ਪੰਜਾਬ ਨੂੰ ਛਡ ਕੇ, ਵੜੇ ਪਹਾੜੀਂ ਸਾਰੇ।
ਪਰ ਜਦ ਤੋਂ ਸਿੰਘਾਂ ਸਿੰਘਣੀਅ ਤੇ,ਸੁਣਿਆ ਹਥਉਠਾਇਆ।
ਏਹ ਵੀ ਭਾਲ ਅੰਦਰ ਸੀ ਫਿਰਦੇ, ਜਾਵੇ ਦੁਸ਼ਟ ਮੁਕਾਇਆ।
ਲਾਗੇ ਚਾਗੇ ਜੰਗਲ ਅੰਦਰ, ਰਹਿੰਦੇ ਅਖ ਬਚਾ ਕੇ।
ਰਖਣ ਸੂੰਹ ਹਮੇਸ਼ਾਂ ਅਣਖੀ, ਉਸਦੀ ਭੇਸ ਵਟਾ ਕੇ।
ਇਸ ਜੰਗਲ ਦੇ ਅੰਦਰ ਹੈ ਸਨ, ਬੀਰ ਬਹਾਦਰ ਰਹਿੰਦੇ।
ਖਾ ਕੇ ਪੇਂਜੂ ਕਰਨ ਗੁਜ਼ਾਰਾ, ਭਾਣਾ ਰਬ ਦਾ ਸਹਿੰਦੇ।

ਵੈਰੀ ਇਸ ਜੰਗਲ ਫਿਰ ਆਇਆ, ਦਿਤੀ ਖਬਰ ਜਵਾਨਾਂ।
ਬਿਜਲੀ ਵਾਂਗ ਲਸ਼ਕ ਕੇ ਇਕ ਦਮ, ਪੈ ਗਏ ਧੂਹ ਕਿਰ੍ਪਾਨਾਂ।
ਹਠ ਰਿਹਾ ਨਾ ਦਿਲ ਜ਼ਾਲਮ ਦਾ, ਸੁਣ ਕੰਨੀ ਜੈਕਾਰੇ।
ਮੋੜ ਕੇ ਵਾਗਾਂ ਇਕ ਦਮ ਅਡੀ, ਘੋੜੇ ਤਾਈਂ ਮਾਰੇ।
ਜੰਗਲ ਵਿਚ ਇਕ ਮੁਢ ਸੀ ਰੁਖ ਦਾ, ਸੜਿਆ ਰੰਗ ਦਾ ਕਾਲਾ।
ਝਟ ਘੋੜੇ ਨੇ ਉਸਦੇ ਕੋਲੋਂ, ਖਾਧਾ ਇਕ ਉਛਾਲਾ।

## ਘੋੜੇ ਤੋਂ ਡਿਗਣਾ

ਉਖੜ ਆਸਣੋਂ ਡਿਗਾ ਥਲੇ, ਫਸ ਗਏ ਪੈਰ ਰਕਾਬਾਂ।
ਬਟੀ ਵਾਂਗੂ ਪਲਮਣ ਲੱਗਾ, ਫੜਿਆ ਆਨ ਅਜ਼ਾਬਾਂ।
ਮਾਰ ਮਾਰ ਕੇ ਛਾਲਾਂ ਉਡੇ, ਘੋੜਾ ਵਾਂਗ ਹਵਾ ਦੇ।
ਲੱਥਾ ਚੰਮ ਟੁਟੇ ਹਡ ਸਾਰੇ, ਵੇਖੋ ਫੇਰ ਕਜ਼ਾ ਦੇ।
ਰੁਖਾਂ, ਵਟੇ, ਬੰਨੇ ਵਜ ਵਜ, ਭਜ ਗਏ ਅੰਗ ਸਾਰੇ।
ਛੱਲੀ ਵਾਂਗਰ ਘੂਰ ਨਿਕਲਿਆ, ਰੋ ਰੋ ਕੂਕਾਂ ਮਾਰੇ।
ਸਿੰਘਾਂ ਉਤੇ ਫੇਰ ਕਦੇ ਨਾ, ਏਦਾਂ ਜ਼ੁਲਮ ਗੁਜ਼ਾਰਾਂ।
ਜੇਕਰ ਅਜ ਖੁਦਾਵੰਦ ਮੈਨੂੰ, ਬਖਸ਼ ਦਏਂ ਇਕ ਵਾਰਾਂ।
ਜੋ ਪੈਦਲ ਮੰਨੂੰ ਦੇ ਸਾਥੀ, ਚੜੇ ਸਿੰਘਾਂ ਦੇ ਟੇਟੇ।
ਨਾਲ ਤੇਗ ਦੇ ਮਿੰਟਾਂ ਅੰਦਰ, ਸਿੰਘਾਂ ਕੁਲ ਸਮੇਟੇ।
ਘੋੜਾ ਜਦੋਂ ਕਿਲੇ ਵਿੱਚ ਪੁਜਾ, ਪੈ ਗਈ ਹਾਲ ਦੁਹਾਈ।
ਖੱਨ ਸੰਦਲਾ ਪਿਟਦੀ ਪਿਟਦੀ, ਨਾਰ ਮੰਨੂੰ ਦੀ ਆਈ।
ਨਕ, ਦੰਦ, ਮੂੰਹ ਮੱਥਾ, ਸਾਬਤ, ਅੰਗ ਰਿਹਾ ਨਾ ਕੋਈ।
ਆਖਣ ਲੋਕੀ ਹਤਿਆਰੇ ਨੇ, ਜਿਉਂ ਕੀਤੀ ਤਿਉਂ ਹੋਈ।
ਮਾਸੂਮਾਂ, ਵਿਧਵਾਂ ਦੀ ਆਹਾਂ, ਅੰਤ ਜ਼ੁਲਮ ਦਾ ਕੀਤਾ।

ਘਿਉ ਦੇ ਦੀਵੇ ਬਾਲੇ ਹਿੰਦੂਆਂ, ਰਬ ਲਿਆ ਬਦਨੀਤਾ।
ਮਾਰ ਟਕਰਾਂ ਮੂੰਹ ਸਿਰ ਬੇਗਮ, ਕੀਤਾ ਅਪਣਾ ਨੀਲਾ।
ਵਰਜ ਰਹੀ ਨਾ ਰਿਹੋਂ ਵਰਜਿਆ, ਵੇ ਜ਼ਾਲਮ ਬਦਖੀਲਾ।
ਤਾਜ ਤਖਤ ਨੂੰ ਛਡ ਕੇ ਚਲਿਓਂ, ਅਜ ਤੂੰ ਕਿਦ੍ਹੇ ਹਵਾਲੇ।
ਛਾਤੀ ਉਤੇ ਕਾਰੂੰ ਵਾਂਗਰ, ਧਨ ਲੈ ਜਾਂਦਾ ਨਾਲੇ।
ਅਜ ਤੇਰੇ ਲਾਹੌਰ ਦੇ ਜ਼ਾਲਮ, ਨੀਵੇਂ ਹੋ ਗਏ ਝੰਡੇ।
ਬਾਲ ਬੱਚਾ ਝਟਕਾਣਾ ਤੇਰਾ, ਵਾਹ ਸਿੰਘਾਂ ਨੇ ਖੰਡੇ।
ਨਾ ਅਨਿਆਈ ਮੌਤੇ ਮਰਦੋਂ, ਜੇ ਅਨਿਆ ਨਾ ਕਰਦੋਂ।
ਦਿਤੀ ਰਬ ਹਕੂਮਤ ਜੇ ਸੀ, ਨਾ ਫ਼ੁਟ ਮਰਦੋਂ ਜਰਦੋਂ।
ਬਰਕਤ ਸਿੰਘ ਵਸ ਕਿਸੇ ਦੇ, ਰਹੇ ਨਾ ਜੋਸ਼ ਜਵਾਨੀ।
ਕਹਿੰਦੇ ਜੋ ਜਰਿਆ ਸੋ ਤਰਿਆ, ਇਹ ਹੈ ਦਾਤ ਲਾਸਾਨੀ

## ਫ਼ੌਜ ਨੇ ਮੁਰਦਾ ਕਬਜ਼ੇ ਕਰ ਲੈਣਾ

ਕਫਨ ਸੀਪ ਗਏ ਤੇ ਗਈ ਕਬਰ ਪੁਟੀ,
ਜਾਂ ਜਨਾਜ਼ੇ ਦੀ ਆਣ ਤਿਆਰੀ ਹੋਈ।
ਤਲਬਾਂ ਤਾਰੋ ਤੇ ਦਿਆਂਗੇ ਫੇਰ ਮੁਰਦਾ,
ਫੌਜ ਆਣ ਗਿਰਦੇ ਏਦਾਂ ਸਾਰੀ ਹੋਈ।
ਕਰਦੇ ਨੌਕਰੀ ਮੁਫਤ ਛੀ ਮਾਹ ਗੁਜ਼ਰੇ,
ਤਲਬ ਕਿਸੇ ਦੀ ਸੂਬੇ ਨਹੀਂ ਤਾਰੀ ਹੋਈ।
ਗ਼ਦਰ ਮਚਿਆਂ ਨੂੰ ਕੇਈ ਸਾਲ ਗੁਜ਼ਰੇ,
ਹੈਸੀ ਭੁਖ ਖਜ਼ਾਨੇ ਨੇ ਧਾਰੀ ਹੋਈ।
ਕਿਰਮ ਚਲ ਗਏ ਪਾਪੀ ਦੀ ਲਾਸ਼ ਅੰਦਰ,
ਕਈਆਂ ਦਿਨਾਂ ਤਕ ਰਹੀਆਂ ਖੁਵਾਰੀਆਂ ਜੀ।

ਜ਼ੇਵਰ ਵੇਚਕੇ ਬੇਗਮ ਨੇ ਬਰਕਤ ਸਿੰਘਾ;
ਤਲਬਾਂ ਫੌਜ ਦੀਆਂ ਅੰਤ ਤਾਰੀਆਂ ਜੀ।

## ਅੰਤਮ ਬੇਨਤੀ

ਲਿਖੀਆਂ ਦੂਸਰੀ ਵਾਰ 'ਸ਼ਹੀਦੀ ਜੋਤਾਂ',
ਬੜੀ ਮੇਹਨਤ ਦੇ ਨਾਲ ਵਿਚਾਰ ਵੀਰੋ।
ਰੁੜ ਗਈ ਸੰਤਾਲੀ ਦੇ ਗ਼ਦਰ ਅੰਦਰ,
ਜੇਹੜੀ ਲਿਖੀ ਕਾਪੀ ਪਹਿਲੀ ਵਾਰ ਵੀਰੋ।
ਬੜੇ ਚਿਰਾਂ ਤੋਂ ਏਸ ਕਿਤਾਬ ਸੰਦੇ
ਛਪ ਰਹੇ ਹੈਸਨ ਇਸ਼ਤਿਹਾਰ ਵੀਰੋ।
ਹੋਸਨ ਏਸ ਅੰਦਰ ਭੁਲਾਂ ਸੈਂਕੜੇ ਜੀ,
ਲਿਖਣਾ ਵੇਖ ਕੇ ਤੁਸਾਂ ਸੁਧਾਰ ਵੀਰੋ।
ਨਾ ਮੈਂ ਸ਼ਾਇਰ, ਨਾ ਸਾਰ ਹੈ ਸ਼ਾਇਰੀ ਦੀ,
ਤੁਕ ਬੰਦੀ ਦਾ ਜਾਣਦਾ ਜ਼ਾਰ ਵੀਰੋ।
ਜਿਵੇਂ ਮੇਰੇ ਗਰੰਥਾਂ ਦਾ ਤੁਸਾਂ ਅਗੇ,
ਕੀਤਾ ਵਧ ਹਦੋਂ ਸਤਿਕਾਰ ਵੀਰੋ।
ਮੈਨੂੰ ਆਸ ਹੈ ਉਹਨਾਂ ਤੋਂ ਵਧ ਏਦਾਂ,
ਤੁਸੀਂ ਕਰੋਗੇ ਹੁਣ ਪਰਚਾਰ ਵੀਰੋ।
ਮੇਹਰ ਸਿੰਘ ਰਾਗੀ ਤਾਈਂ ਛਾਪਣੇ ਦੇ,
ਕੁਲ ਦੇ ਦਿਤੇ ਅਖਤਿਆਰ ਵੀਰੋ।
ਬਰਕਤ ਸਿੰਘ ਦੀ ਗਲ ਇਹ ਯਾਦ ਰਖੋ,
ਕਰਨੀ ਨਕਲ ਹੈ ਖਾਣਾ ਮੁਰਦਾਰ ਵੀਰੋ।

॥ ਸਮਾਪਤ ॥